# ਸਿੱਖ ਧਰਮ

ਪ੍ਰਿੰਸੀਪਲ ਤੇਜਾ ਸਿੰਘ ਐਮ.ਏ.

ਧਰਮ ਪ੍ਰਚਾਰ ਕਮੇਟੀ,
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

25/-

ੴ ਵਾਹਿਗੁਰੂ ਜੀ ਕੀ ਫ਼ਤਹ॥

# ਸਿੱਖ ਧਰਮ

ਲੇਖਕ :
ਪ੍ਰਿੰਸੀਪਲ ਤੇਜਾ ਸਿੰਘ ਐਮ.ਏ.

ਪ੍ਰਕਾਸ਼ਕ:
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ।

# ਤਤਕਰਾ

# ਅਰੰਭਕ ਸ਼ਬਦ

ਪ੍ਰਿੰਸੀਪਲ ਤੇਜਾ ਸਿੰਘ, ਬੀਤੀ ਸਦੀ ਦੇ ਪੰਜਾਬੀ, ਵਿਸ਼ੇਸ਼ ਕਰ ਸਿੱਖ ਵਿਦਵਾਨਾਂ ਵਿਚ ਉੱਚੀ ਸ਼ਖਸੀਅਤ ਦੇ ਮਾਲਕ ਸਨ।

੨ ਜੂਨ, ੧੮੯੩ ਨੂੰ ਪੋਠੋਹਾਰ ਦੇ ਪਿੰਡ ਅਡਿਆਲਾ, ਜ਼ਿਲ੍ਹਾ ਰਾਵਲਪਿੰਡੀ ਵਿਚ ਭਾਈ ਭਲਾਕਰ ਸਿੰਘ ਦੇ ਘਰ ਪੈਦਾ ਹੋਏ। ਆਪਣੇ ਜੀਵਨ ਦਾ ਬਹੁਤਾ ਕੁਝ ਆਪ ਉਸਾਰਿਆ। ਛੋਟੇ ਹੁੰਦਿਆਂ ਘਰ ਛੱਡ ਕੇ ਰਾਵਲਪਿੰਡੀ ਪੁੱਜੇ, ਉਥੇ ਘਰੋਗੀ ਨੌਕਰੀ ਕਰਦਿਆਂ ਅਰੰਭਕ ਵਿਦਿਆ ਪੜ੍ਹੀ। ਮਿਹਨਤ ਨਾਲ ਕੀਤੀ ਪੜ੍ਹਾਈ ਦੇ ਸਿਰ-ਸਦਕਾ ਵਜ਼ੀਫੇ ਪ੍ਰਾਪਤ ਕੀਤੇ ਜਿਨ੍ਹਾਂ ਨਾਲ ਅਰੰਭਕ ਘਰੋਗੀ ਲੋੜਾਂ ਪੂਰੀਆਂ ਕਰਦੇ ਰਹੇ ਤੇ ਪੜ੍ਹਾਈ ਦੇ ਖਰਚੇ ਵੀ ਪੂਰੇ ਕੀਤੇ। ਗੁਰਬਾਣੀ ਅਤੇ ਪੁਰਾਣੇ ਭਾਰਤੀ ਸਾਹਿਤ ਨੂੰ ਪਹਿਲਾਂ ਘਰੇ, ਫਿਰ ਸਕੂਲ ਵਿਚ ਪੜ੍ਹਾਈ ਕਰਨ ਸਮੇਂ ਪੜ੍ਹਿਆ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਖਾਲਸਾ ਕਾਲਜ ਦੇ ਗੁਰਦੁਆਰੇ ਅਰਥ-ਬੋਧ ਸੰਥਿਆ ਵੀ ਵਿਧੀ ਨਾਲ ਪੜ੍ਹੇ। ਉਸ ਪਿੱਛੋਂ ਰਾਵਲਪਿੰਡੀ ਵਿਚ ਅੰਗਰੇਜ਼ਾਂ ਵਲੋਂ ਸਥਾਪਤ ਗਾਰਡਨ ਕਾਲਜ ਵਿੱਚੋਂ ਬੀ.ਏ. ਕਰ ਕੇ ਉਥੇ ਹੀ ਅੰਗਰੇਜ਼ੀ ਦੇ ਪ੍ਰੋਫੈਸਰ ਲੱਗੇ। ਨਾਲੋ ਨਾਲ ਇਤਿਹਾਸ ਪੜ੍ਹਿਆ ਤੇ ਅੰਗਰੇਜ਼ੀ ਵਿਚ ਖਾਸ ਮੁਹਾਰਤ ਪ੍ਰਾਪਤ ਕਰ ਕੇ ਐਮ.ਏ. ਪਾਸ ਕੀਤੀ।

ਰਾਵਲਪਿੰਡੀ ਵਿਚ ਪੜ੍ਹਾਉਣ ਸਮੇਂ, ਉਥੋਂ ਦੀ ਸਿੰਘ ਸਭਾ ਦੇ ਉੱਘੇ ਵਿਦਵਾਨਾਂ, ਗਿਆਨੀ ਸ਼ੇਰ ਸਿੰਘ ਅਤੇ ਸ੍ਰ: ਨਿਹਾਲ ਸਿੰਘ ਸੂਰੀ ਜਿਹੇ ਵਿਚਾਰਵਾਨਾਂ ਦੀ ਸੰਗਤ ਕਾਰਨ ਗੁਰਬਾਣੀ ਦਾ ਡੂੰਘਾ ਅਧਿਐਨ ਕੀਤਾ। ਉੱਥੇ ਦੇ ਐਤਵਾਰੀ ਦੀਵਾਨ ਵਿਚ ਜਪੁ ਜੀ ਸਾਹਿਬ ਬਾਰੇ ਨਵੀਨ ਭਾਂਤ ਅਤੇ ਨਵੇਂ ਕਿਸਮ ਦੀ ਪਰ ਅਤੀ ਲੋੜੀਂਦੀ ਤੇ ਢੁਕਵੀਂ ਵਿਆਖਿਆ ਕਰ ਕੇ ਬੁੱਧੀ ਮੰਡਲ ਵਿਚ ਸ਼ੋਭਾ ਪ੍ਰਾਪਤ ਕੀਤੀ। ੧੯੧੯ ਵਿਚ ਰਾਵਲਪਿੰਡੀ ਤੋਂ ਖਾਲਸਾ ਕਾਲਜ ਅੰਮ੍ਰਿਤਸਰ ਵਿਚ ਆ ਕੇ ਧਰਮ, ਇਤਿਹਾਸ ਅਤੇ ਅੰਗਰੇਜ਼ੀ ਪੜ੍ਹਾਉਣ ਲੱਗੇ । ਖਾਲਸਾ ਕਾਲਜ ਤੇ ਹਰਿਮੰਦਰ ਸਾਹਿਬ ਜੋ ਅੰਗਰੇਜ਼ੀ ਰਾਜ ਪ੍ਰਬੰਧ ਦੇ ਅਧੀਨ ਹੁੰਦੇ ਸੀ, ਡੀ.ਸੀ. ਸਾਰੇ ਪ੍ਰਬੰਧਾਂ ਦਾ ਕਰਤਾ ਧਰਤਾ ਹੁੰਦਾ ਸੀ, ਇਨ੍ਹਾਂ ਨੂੰ ਆਜ਼ਾਦ ਕਰਾਉਣ ਵਾਲੇ ਮੁਖੀਆਂ ਵਿਚ ਪ੍ਰਿੰਸੀ. ਤੇਜਾ ਸਿੰਘ ਜੀ ਨੇ ਸ਼ਾਮਲ ਹੋ ਕੇ ਸਾਰਥਕ ਕੰਮ ਕੀਤਾ।

ਛੂਤ-ਛਾਤ ਦੇ ਸੁਧਾਰ ਲਈ, ਹਰਿਮੰਦਰ ਸਾਹਿਬ ਦੇ ਪੁਜਾਰੀਆਂ ਵਲੋਂ ਅਖੌਤੀ ਅਛੂਤਾਂ ਅਤੇ ਦੁਰਕਾਰੇ ਜਾਣ ਵਾਲੀਆਂ ਸ਼੍ਰੇਣੀਆਂ ਨੂੰ ਜਲ੍ਹਿਆਂ ਵਾਲੇ ਬਾਗ਼ ਵਿਚ ਅੰਮ੍ਰਿਤ ਛਕਾ ਕੇ, ਹਰਿਮੰਦਰ ਸਾਹਿਬ ਉਨ੍ਹਾਂ ਦਾ ਅਰਦਾਸਾ ਤੇ ਕੜਾਹ ਪ੍ਰਸ਼ਾਦਿ 'ਤੇ ਲੱਗੀ ਰੋਕ ਤੁੜਾਉਣ ਵਾਲੇ ਜਥੇ ਵਿਚ ਆਪ ਜੀ ਅਤੇ ਉਨ੍ਹਾਂ ਦੇ ਸਤਿਕਾਰਯੋਗ ਸਾਥੀ ਬਾਵਾ ਹਰਿਕ੍ਰਿਸ਼ਨ ਸਿੰਘ ਜੀ ਦੀ ਇਤਿਹਾਸਕ ਸੇਵਾ ਸਦਾ ਯਾਦ ਰੱਖਣ ਵਾਲੇ ਅੱਖਰਾਂ ਵਿਚ ਲਿਖੀ ਜਾਂਦੀ ਰਹੇਗੀ।

ਅੰਮ੍ਰਿਤਸਰ ਦਰਬਾਰ ਸਾਹਿਬ ਦੀ ਪਹਿਲੀ ਕਮੇਟੀ ਬਣਾਈ ਤਾਂ ਉਸ ਵਿਚ ਪ੍ਰਿੰਸੀ. ਤੇਜਾ ਸਿੰਘ ਜੀ ਵੀ ਸ਼ਾਮਲ ਹੋਏ। ਗੁਰਦੁਆਰਾ ਸੁਧਾਰ ਲਹਿਰ ਅਰੰਭ ਹੋਈ ਤਾਂ ਫਿਰ ਖਾਲਸਾ ਕਾਲਜ ਦੀ ਪ੍ਰੋਫੈਸਰੀ ਦੇ ਨਾਲੋ ਨਾਲ ਰਾਤਾਂ ਨੂੰ ਲਿਖਣ-ਪੜ੍ਹਨ, ਖਾਸ ਕਰਕੇ ਪਬਲੀਸਿਟੀ ਦਾ ਕੰਮ ਕਰਨ ਲਈ ਇਨ੍ਹਾਂ ਦੋਵਾਂ ਪ੍ਰੋਫੈਸਰਾਂ ਨੇ ਵਿਸ਼ੇਸ਼ ਕੰਮ ਕੀਤਾ। ੧੯੨੦ ਵਿਚ ਪਹਿਲੀ ਦਰਬਾਰ ਸਾਹਿਬ ਕਮੇਟੀ ਬਣੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਖਾਲਸੇ ਦਾ ਪ੍ਰਬੰਧ ਹੋਇਆ, ਉਨ੍ਹਾਂ ਸਰਗਰਮੀਆਂ ਵਿਚ ਵਧ-ਚੜ੍ਹ ਕੇ ਭਾਗ ਲਿਆ ਜਿਸ ਕਾਰਨ ਸਰਕਾਰ ਵਿਰੁੱਧ ਬਗਾਵਤ ਦੇ ਦੋਸ਼ ਵਿਚ ਪਹਿਲੀ ਸ਼੍ਰੋਮਣੀ ਪ੍ਰਬੰਧਕ ਕਮੇਟੀ, ਜਿਸ ਦੇ ਆਪ ਵੀ ਰੁਕਨ ਸਨ, ਨੂੰ ਗੈਰ-ਕਾਨੂੰਨੀ ਕਰਾਰ ਦਿੱਤਾ ਗਿਆ ਤੇ ਫੜ ਕੇ ਜੇਲ੍ਹ ਭੇਜੇ ਗਏ। ਜੇਲ੍ਹ ਵਿਚ ਆਪ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਵੀ ਕਰਦੇ ਸੀ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਗਾਂ-ਮਾਤਰਾਂ ਬਾਰੇ ਖੋਜ ਕਰ ਕੇ ਸ਼ਬਦਾਂਤਿਕ ਲਗਾਂ-ਮਾਤਰਾਂ ਪੁਸਤਕ ਲਿਖੀ ਜੋ ੧੯੨੬ ਵਿਚ ਛਪੀ। ਫਿਰ ਉਨ੍ਹਾਂ ਨਿਯਮਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਟੀਕਾ (ਸ਼ਬਦਾਰਥ) ਆਪ ਜੀ ਨੇ ਲਿਖਿਆ ਜੋ ਗੁਰਸੇਵਕ ਸਭਾ ਦੀ ਸਹਾਇਤਾ ਨਾਲ ਛਪਿਆ। ਇਸ ਟੀਕੇ ਨੂੰ ਛਪਾਏ ਜਾਣ ਲਈ ਮਲੇਸ਼ੀਆ, ਸਿੰਘਾਪੁਰ ਦਾ ਦੌਰਾ ਕੀਤਾ ਅਤੇ ਉਥੇ ਵਿਸ਼ੇਸ਼ ਧਾਰਮਿਕ ਭਾਸ਼ਣ ਅੰਗਰੇਜ਼ੀ ਅਤੇ ਪੰਜਾਬੀ ਵਿਚ ਕੀਤੇ। ਸਿੱਖੀ ਦਾ ਪ੍ਰਭਾਵ ਪਹਿਲੀ ਵਾਰ ਵਿਦੇਸ਼ਾਂ ਵਿਚ ਦੂਜੀਆਂ ਕੌਮਾਂ ਉੱਤੇ ਪਾਇਆ।

ਗੁਰਬਾਣੀ ਦੇ ਟੀਕਿਆਂ ਤੋਂ ਇਲਾਵਾ ਸਿੱਖ ਰਹਿਤ ਮਰਯਾਦਾ ਲਿਖਣ ਦੀ ਸੇਵਾ ਭੀ ਆਪ ਜੀ ਦੇ ਹਿੱਸੇ ਆਈ। ਅੰਗਰੇਜ਼ੀ ਉਲੱਥਿਆਂ ਰਾਹੀਂ ਗੁਰਮਤਿ ਦੀਆਂ ਦੈਵੀ ਝਲਕਾਂ ਅੰਗਰੇਜ਼ੀ ਪੜ੍ਹੇ ਵਿਦਵਾਨਾਂ ਤੱਕ ਪਹੁੰਚਾਈਆਂ। ਸੁਖਮਨੀ ਸਾਹਿਬ ਦੇ ਤਰਜਮੇ ਪ੍ਰਤੀ ਟੈਗੋਰ ਜੀ ਨੇ ਲਾਹੌਰ ਦੌਰੇ ਸਮੇਂ ਉਚੇਚੇ ਤੌਰ 'ਤੇ ਸੱਦ ਕੇ ਸ਼ਾਬਾਸ਼ ਦਿੱਤੀ। ਵੱਡਾ ਕੰਮ 'ਸੰਖੇਪ ਸਿੱਖ ਇਤਿਹਾਸ' 'A Short History of the Sikhism' ਪੁਸਤਕ ਆਪ ਜੀ ਨੇ ਅੰਗਰੇਜ਼ੀ ਵਿਚ ਲਿਖੀ ਜਿਸ ਦਾ ਹੁਣ ਪੰਜਾਬੀ ਰੂਪ ਵੀ ਛਪ ਗਿਆ ਹੈ। ਜਿਸ ਕੰਮ ਵਿਚ ਆਪ ਜੀ ਦੇ ਸਹਾਇਕ ਡਾ: ਗੰਡਾ ਸਿੰਘ ਨੇ ਲੋੜੀਂਦੀ ਸਮੱਗਰੀ ਜੁਟਾਉਣ ਦੀ ਸੇਵਾ ਕੀਤੀ। ਆਪ ਜੀ ਦੀ ਰਚਨਾ 'The heritage of the Sikh History' ਵਰਣਨਯੋਗ ਹੈ।

ਪੰਜਾਬੀ ਭਾਸ਼ਾ ਦੇ ਸ਼ਬਦ-ਜੋੜਾਂ ਤੋਂ ਲੈ ਕੇ ਸ਼ੁੱਧ ਤੇ ਸਵੱਛ ਭਾਸ਼ਾ ਲਿਖਣ ਦੇ ਲਈ ਆਪ ਜੀ ਨੇ ਪਹਿਲਾਂ ਸ਼ੁੱਧ ਭਾਸ਼ਾ ਫਿਰ ਨਵੀਂ ਸ਼ੈਲੀ 'ਤੇ ਜ਼ੋਰ ਦਿੱਤਾ।

ਪੰਜਾਬੀ ਨਿਬੰਧ ਲਿਖਣ ਵਿਚ ਆਪਦਾ ਸਰਵ-ਉੱਚ ਸਥਾਨ ਹੈ। ਸਵੈ-ਜੀਵਨੀ, ਆਪਸੀ ਸੱਭਿਆਚਾਰ ਬਾਰੇ ਲੇਖ ਲਿਖਣ ਵਾਲੀ ਕਲਾ ਦੀ ਰੀਸ ਕਰਨੀ ਸੌਖੀ ਨਹੀਂ ਹੋ ਸਕਦੀ।

ਖ਼ਾਲਸਾ ਕਾਲਜ ਦੀ ਪ੍ਰੋਫ਼ੈਸਰੀ ਦੀ ਲੰਮੀ ਸੇਵਾ ਪਿੱਛੋਂ ਆਪ ਜੀ ਸੰਨ ੧੯੪੫ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੰਬਈ ਖ਼ਾਲਸਾ ਕਾਲਜ ਦੇ ਪ੍ਰਿੰਸੀਪਲ ਨਿਯੁਕਤ ਹੋਏ। ਉਸ ਦੇ ਬਾਅਦ ਪੰਜਾਬ ਯੂਨੀਵਰਸਿਟੀ ਦੇ ਪੁਸਤਕਾਂ ਤਿਆਰ ਕਰਨ ਤੇ ਕਰਾਉਣ ਵਾਲੇ ਵਿਭਾਗ ਦੇ ਸੈਕਟਰੀ ਨਿਯੁਕਤ ਕੀਤੇ ਗਏ। ਆਪ ਜੀ ਦੀ ਤਿਆਰ ਕੀਤੀ ਪੰਜਾਬੀ-ਅੰਗਰੇਜ਼ੀ ਡਿਕਸ਼ਨਰੀ ਵੀ ਇਕ ਪ੍ਰਮਾਣੀਕ ਰਚਨਾ ਹੈ।

੧੯੪੯ ਵਿਚ ਪੰਜਾਬ ਦੀਆਂ ਰਿਆਸਤਾਂ ਦੀ ਯੂਨੀਅਨ ਬਣ ਜਾਣ 'ਤੇ ਆਪ ਜੀ ਨੂੰ, ਪ੍ਰਿੰਸੀਪਲ ਮਹਿੰਦਰਾ ਕਾਲਜ ਬਣਾ ਕੇ, ਪਟਿਆਲੇ ਲਿਆਂਦਾ ਗਿਆ ਜਿਥੇ ਨਾਲੋਂ ਨਾਲ, ਮਹਿਕਮਾ ਪੰਜਾਬੀ ਦੇ ਡਾਇਰੈਕਟਰ ਵੀ ਬਣਾਏ ਗਏ। ਇਥੇ ਪੰਜਾਬੀ ਦੀ ਉੱਨਤੀ ਲਈ ਸ਼ਬਦ-ਜੋੜਾਂ ਤੋਂ ਲੈ ਕੇ ਪੰਜਾਬੀ ਐਮ.ਏ. ਤੱਕ ਦੀ ਪੜ੍ਹਾਈ ਲਈ ਵਰਣਨਯੋਗ ਸੇਵਾ ਕੀਤੀ। ਮਹਿਕਮੇ ਨੂੰ ਨਵੀਆਂ ਪ੍ਰਾਪਤੀਆਂ ਦੇ ਰਾਹ ਦਰਸਾਉਣ 'ਤੇ ਪੰਜਾਬੀ ਦੀਆਂ ਲੋੜਾਂ ਤੇ ਥੁੜ੍ਹਾਂ ਪੂਰੀਆਂ ਕਰਨ ਲਈ ਵਿਉਂਤਾਂ ਬਣਾਈਆਂ ਤੇ ਚਲਾਈਆਂ। ਪੰਜਾਬੀ ਸਾਹਿਤ ਦੇ ਸੇਵਕਾਂ ਨੂੰ ਸਨਮਾਨ ਦੇਣੇ ਅਰੰਭੇ। ਆਪ ਜੀ ਦੀਆਂ ਸੇਵਾਵਾਂ ਪ੍ਰਤੀ ਪਟਿਆਲੇ ਵਿਚ ਵੱਡਾ ਸਨਮਾਨ-ਸਮਾਗਮ ਕੀਤਾ ਗਿਆ। ਇਸ ਤਰ੍ਹਾਂ ਧਰਮ, ਸਾਹਿਤ, ਇਤਿਹਾਸ ਤੇ ਸੱਭਿਆਚਾਰ ਦੀ ਸੇਵਾ ਕਰਦਿਆਂ ਆਪ ਜੀ ੧੦ ਜਨਵਰੀ ੧੯੫੮ ਨੂੰ ਅਧਰੰਗ ਦੀ ਬਿਮਾਰੀ ਨਾਲ ਅੰਮ੍ਰਿਤਸਰ ਵਿਚ ਚਲਾਉਣਾ ਕਰ ਗਏ। ਪੰਥ ਸੇਵਕ ਤੇ ਪੰਜਾਬੀ ਪਿਆਰੇ ਉਨ੍ਹਾਂ ਦੇ ਜਾਣ ਨਾਲ ਇਕ ਵਿਦਿਆ-ਵੇਤਾ, ਧਾਰਮਿਕ ਤੇ ਸੱਭਿਆਚਾਰਕ ਦੀਖਿਆਕਾਰ, ਧਰਮ ਸੁਧਾਰਕ, ਜ਼ਮਾਨੇ ਉੱਤੇ ਆਪਣੇ ਕਰਤੱਬ ਦੀ ਅਮਿੱਟ ਛਾਪ ਲਾਉਣ ਦੀ ਸਮਰੱਥਾ ਦੇ ਮਾਲਕ ਵਿਅਕਤੀ ਤੋਂ ਪੰਜਾਬੀ ਸਦਾ ਲਈ ਵਿਰਵੇ ਹੋ ਗਏ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਾਵਾ ਹਰਿਕ੍ਰਿਸ਼ਨ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਈ ਮੀਟਿੰਗ ਵਿਚ 'ਦਿਲ ਟੁੰਬਵੇਂ' ਸ਼ਬਦਾਂ ਵਾਲਾ ਇਹ ਸ਼ੋਕ ਮਤਾ ਪਾਸ ਕੀਤਾ :

> *"ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਹ ਜਨਰਲ ਸਮਾਗਮ ਪੰਥ ਦੇ ਪ੍ਰਸਿੱਧ ਵਿਦਵਾਨ, ਖੋਜੀ, ਲਿਖਾਰੀ ਤੇ ਸੇਵਕ ਪ੍ਰਿੰਸੀਪਲ ਤੇਜਾ ਸਿੰਘ ਜੀ ਦੇ ਅਕਾਲ ਚਲਾਉਣੇ ਉੱਤੇ ਅਤੀ ਸ਼ੋਕ ਪ੍ਰਗਟ ਕਰਦਾ ਹੈ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਦਿਲੀ ਹਮਦਰਦੀ ਕਰਦਾ ਹੈ। ਆਪ ਦਾ ਵਿਛੋੜਾ ਪੰਥ*

*ਵਾਸਤੇ ਇਕ ਬੜਾ ਵੱਡਾ ਘਾਟਾ ਹੈ। ਇਸ ਲਈ ਇਹ ਇਜਲਾਸ ਅਕਾਲ ਪੁਰਖ ਪਾਸ ਅਰਦਾਸ ਕਰਦਾ ਹੈ ਕਿ ਉਹ ਆਪਣੇ ਇਸ ਉੱਤਮ ਸੇਵਕ ਦੀ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ਅਤੇ ਪੰਥ ਨੂੰ ਇਹੋ ਜਿਹੇ ਸੇਵਕਾਂ ਦੀ ਬਖਸ਼ਿਸ਼ ਕਰਦੇ ਰਹਿਣ। ਇਸ ਦੇ ਨਾਲ ਹੀ ਪਾਸ ਹੋਇਆ ਕਿ ਪ੍ਰਿੰਸੀਪਲ ਤੇਜਾ ਸਿੰਘ ਜੀ ਦੀ ਇਕ ਤਸਵੀਰ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਲਗਾਈ ਜਾਵੇ।*

*(ਸ਼੍ਰੋਮਣੀ ਕਮੇਟੀ ਦਾ ਇਤਿਹਾਸ, ਸਫਾ ੨੯੩)*

ਉਨ੍ਹਾਂ ਦੀ ਰਚਨਾ ਸ਼ਬਦਾਰਥ ਤੇ ਅੰਗਰੇਜ਼ੀ ਪੁਸਤਕਾਂ ਤਾਂ ਪਹਿਲਾਂ ਹੀ ਸ਼੍ਰੋਮਣੀ ਕਮੇਟੀ ਛਾਪ ਰਹੀ ਹੈ। ਹੁਣ ਉਨ੍ਹਾਂ ਦੀਆਂ ਸਿੱਖ ਧਰਮ ਬਾਰੇ ਪੰਜਾਬੀ ਪੁਸਤਕਾਂ ਵੀ ਤਿੰਨ ਸੌ ਪੁਸਤਕਾਂ ਛਾਪਣ ਦੇ ਭੰਡਾਰ ਵਿਚ ਸ਼ਾਮਲ ਕੀਤੀਆਂ ਜਾ ਰਹੀਆਂ ਹਨ।

ਪ੍ਰਿੰਸੀਪਲ ਤੇਜਾ ਸਿੰਘ ਜੀ ਦੀਆਂ ਇਹ ਪੁਸਤਕਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਾਪਣ ਹਿੱਤ ਪ੍ਰਧਾਨ, ਸ: ਗੁਰਚਰਨ ਸਿੰਘ ਟੌਹੜਾ ਦੀ ਰੀਝ ਤੇ ਇੱਛਾ-ਪੂਰਤੀ ਕਰਨ ਲਈ ਖਾਲਸਾ ਜੀ ਦੇ ਤਿੰਨ ਸੌ ਸਾਲਾ ਪੁਰਬ ਸਮੇਂ ਸੰਗਤਾਂ ਅਤੇ ਗੁਰਮਤਿ ਪ੍ਰੇਮੀਆਂ ਦੀ ਭੇਟ ਕੀਤੀਆਂ ਜਾ ਰਹੀਆਂ ਹਨ। ਗੁਰਬਾਣੀ, ਸਿੱਖ ਸੱਭਿਆਚਾਰਕ, ਸਾਹਿਤ ਤੇ ਇਤਿਹਾਸ ਦੇ ਰਸੀਏ ਆਸ਼ਾ ਹੈ ਇਨ੍ਹਾਂ ਦਾ ਵੱਧ ਤੋਂ ਵੱਧ ਲਾਭ ਉਠਾਉਣਗੇ।

**ਸ੍ਰੀ ਗੁਰੂ ਗ੍ਰੰਥ ਸਾਹਿਬ ਵਿਦਿਆ ਕੇਂਦਰ** — **ਗੁਰਦਿੱਤ ਸਿੰਘ, ਗਿਆਨੀ**
**ਚੰਡੀਗੜ੍ਹ।** — **ਮਿਤੀ ੨੫-੦੨-੧੯੯੮**

ਮੈਨੂੰ ਹਾਰਦਿਕ ਪ੍ਰਸੰਨਤਾ ਹੋ ਰਹੀ ਹੈ ਕਿ ਸਿੱਖਾਂ ਦੇ ਇਕ ਵੱਡੇ ਵਿਦਵਾਨ, ਗੁਰਬਾਣੀ ਤੇ ਗੁਰਮਤਿ ਦੇ ਵਿਆਖਿਆਕਾਰ ਪ੍ਰਿੰਸੀਪਲ ਤੇਜਾ ਸਿੰਘ ਜੀ ਲਿਖਿਤ ਚਾਰ ਪੁਸਤਕਾਂ: ਜਪੁ ਜੀ ਸਟੀਕ, ਆਸਾ ਦੀ ਵਾਰ, ਸਿੱਖ ਧਰਮ ਅਤੇ ਸਿੱਖ ਸੱਭਿਆਚਾਰਕ ਬਾਰੇ ਤਿਆਰ ਹੋ ਕੇ ਪਾਠਕਾਂ ਅਤੇ ਸੰਗਤਾਂ ਦੇ ਹੱਥਾਂ ਵਿਚ ਪੁੱਜ ਰਹੀਆਂ ਹਨ।

ਇਸ ਵਿਚ ਗਿਆਨੀ ਗੁਰਦਿੱਤ ਸਿੰਘ ਦਾ ਯੋਗਦਾਨ ਵਰਣਨਯੋਗ ਹੈ। ਇਸ ਭਾਂਤ ਦੇ ਹੋਰ ਯਤਨ ਵੀ ਕੀਤੇ ਜਾ ਰਹੇ ਹਨ। ਆਸ਼ਾ ਹੈ ਕਿ ਇਸ ਤਰ੍ਹਾਂ ਸਿੱਖ ਧਰਮ ਬਾਰੇ ਪੁਸਤਕ ਭੰਡਾਰ ਛੇਤੀ ਭਰਪੂਰ ਹੋਵੇਗਾ।

**ਗੁਰਚਰਨ ਸਿੰਘ ਟੌਹੜਾ**
**ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ**
**ਮਿਤੀ ੧੦-੦੪-੧੯੯੮**

# ਸੰਦੇਸ਼

ਸਿੱਖ ਧਰਮ ਇਕ ਸਮੁੱਚੀ ਜੀਵਨ-ਜਾਚ ਹੈ। ਇਸ ਦਾ ਉਦੇਸ਼ ਕੁਝ ਪ੍ਰਾਪਤ ਕਰਨਾ ਨਹੀਂ ਬਲਕਿ ਸਚਿਆਰ ਬਣਨਾ ਹੈ। ਸਿੱਖ ਧਰਮ ਦਾ ਆਦਰਸ਼ ਸੰਸਾਰਕ ਖਾਹਿਸ਼ਾਂ, ਸਵਰਗ, ਸੁਖ, ਜਾਂ ਮੁਕਤੀ ਦੀ ਥਾਂ ਜੀਵਨ ਦੀ ਘਾੜਤ ਇਸ ਤਰ੍ਹਾਂ ਘੜਨੀ ਹੈ ਕਿ ਨਿਰੰਕਾਰ ਦੇ ਦਰਸ਼ਨ ਕਰਕੇ ਨਿਹਾਲ ਹੋਣਾ ਹੈ, ਵਾਹਿਗੁਰੂ ਨਾਲ ਇਕ-ਮਿਕ ਹੋ ਜਾਣਾ ਹੈ। ਪਾਤਸ਼ਾਹ ਦਾ ਫੁਰਮਾਨ ਹੈ:

*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥*
*ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥*
*(ਪੰਨਾ ੧੩੨੪)*

ਸਿੱਖ ਧਰਮ ਉੱਚੇ ਤੇ ਸੁੱਚੇ ਆਦਰਸ਼ਾਂ ਦਾ ਧਾਰਨੀ ਅਤੇ ਜ਼ਿੰਦਗੀ 'ਚ ਤਨ-ਮਨ ਨਾਲ ਕਮਾਉਣ ਵਾਲਾ ਅਮਲੀ ਧਰਮ ਹੈ। ਇਸ ਦਾ ਨਿਵੇਕਲਾ ਦਰਸ਼ਨ ਹੈ, ਇਤਿਹਾਸ ਹੈ, ਵਿਲੱਖਣ ਸਿੱਧਾਂਤ ਹਨ, ਵੱਖਰਾ ਧਰਮ ਗ੍ਰੰਥ ਅਤੇ ਵੱਖਰੀ ਰਹਿਤ ਮਰਯਾਦਾ ਹੈ। ਇਹ ਇਕ ਮੁਕੰਮਲ ਧਰਮ ਹੈ। ਸਿੱਖ ਧਰਮ ਦੇ ਇਤਿਹਾਸ, ਸਿਧਾਂਤਾਂ ਅਤੇ ਪੰਥਕ ਜਥੇਬੰਦੀ ਬਾਰੇ ਸਮੇਂ-ਸਮੇਂ ਵਿਦਵਾਨਾਂ ਨੇ ਧਰਮ ਦੇ ਅਨੁਯਾਈਆਂ ਅਤੇ ਸਿੱਖ ਧਰਮ ਪ੍ਰਤੀ ਜਗਿਆਸਾ ਰੱਖਣ ਵਾਲੇ ਪਾਠਕਾਂ ਲਈ ਬਹੁਤ ਕੁਝ ਲਿਖਿਆ ਹੈ। ਸਿੱਖ ਧਰਮ ਬਾਰੇ ਵਿਗਿਆਨਕ ਪਹੁੰਚ ਵਿਧੀ ਨਾਲ ਲਿਖਣ ਵਾਲੇ ਖੋਜੀਆਂ ਵਿਚ ਪ੍ਰਿੰਸੀਪਲ ਤੇਜਾ ਸਿੰਘ ਜੀ ਇਕ ਮਹਾਨ ਵਿਦਵਾਨ ਹੋਏ ਹਨ। ਉਨ੍ਹਾਂ ਨੇ ਗੁਰਬਾਣੀ, ਸਿੱਖ ਧਰਮ, ਸਿੱਖ ਇਤਿਹਾਸ ਅਤੇ ਸਿੱਖ ਸਭਿਆਚਾਰ ਬਾਰੇ ਬਹੁਤ ਸਾਰੇ ਸਾਹਿਤ ਦੀ ਰਚਨਾ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਥਾਪਨਾ ਅਤੇ ਸਿੱਖ ਰਹਿਤ ਮਰਯਾਦਾ ਦੇ ਖਰੜੇ ਦੀ ਸੰਪੂਰਨਤਾ ਆਦਿ ਲਈ ਉਨ੍ਹਾਂ ਦਾ ਯੋਗਦਾਨ ਅਮੁੱਲ ਹੈ। ਪ੍ਰਿੰ: ਤੇਜਾ ਸਿੰਘ ਨੇ ਜਿਥੇ ਸਿੱਖ ਧਰਮ ਬਾਰੇ ਲਿਖਿਆ ਹੈ ਉਥੇ ਧਰਮ ਨੂੰ ਜੀਵਿਆ ਵੀ ਹੈ ਅਤੇ ਆਪਣੀ ਪੈੜ ਵੀ ਬਣਾਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਉਨ੍ਹਾਂ ਦੀ 'ਸਿੱਖ ਧਰਮ' ਦੇ ਸਿਰਲੇਖ ਅਧੀਨ ਪੁਸਤਕ ਦੀ ਮੁੜ ਛਪਾਈ ਕੀਤੀ ਜਾ ਰਹੀ ਹੈ ਜਿਸ ਵਿਚ ਸਿੱਖ ਧਰਮ ਬਾਰੇ ਜਾਣਕਾਰੀ ਦਿੰਦਿਆਂ ਸਿੱਖ ਦਾ ਜੀਵਨ ਮਨੋਰਥ, ਸਿੱਖ

ਧਰਮ ਦਾ ਦੂਜੇ ਧਰਮਾਂ ਨਾਲ ਤੁਲਨਾਤਮਕ ਅਧਿਐਨ, ਸਿੱਖ ਧਰਮ ਦੇ ਪੁਰਾਤਨ ਸਹਿਯੋਗੀ ਪ੍ਰਚਾਰਕ ਅੰਗਾਂ ਆਦਿ ਬਾਰੇ ਬਹੁਮੁੱਲੇ ਵਿਚਾਰ ਪ੍ਰਿੰ: ਤੇਜਾ ਸਿੰਘ ਜੀ ਨੇ ਦਿੱਤੇ ਹਨ। ਪੁਸਤਕ ਦੇ ਮਹੱਤਵ ਨੂੰ ਸਮਝਦਿਆਂ ਹੋਇਆਂ ਇਸ ਦੀ ਮੁੜ ਛਪਵਾਈ ਕਰਦਿਆਂ ਪ੍ਰਸੰਨਤਾ ਹੋ ਰਹੀ ਹੈ। ਸਿੱਖ ਧਰਮ ਦੇ ਸਿੱਧਾਂਤਾਂ ਬਾਰੇ ਸਮਝਣ ਲਈ ਇੱਛਾ ਰੱਖਣ ਵਾਲੇ ਵਿਦਵਾਨਾਂ, ਪ੍ਰਚਾਰਕਾਂ ਤੇ ਪਾਠਕਾਂ ਲਈ ਇਹ ਪੁਸਤਕ ਮਾਰਗ-ਦਰਸ਼ਨ ਕਰੇਗੀ, ਇਹ ਮੇਰੀ ਆਸ ਹੈ।

ਗੁਰੂ-ਪੰਥ ਦਾ ਦਾਸ

ਪ੍ਰਧਾਨ,<br>
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,<br>
ਸ੍ਰੀ ਅੰਮ੍ਰਿਤਸਰ।

# ਸਿੱਖ ਧਰਮ

## ਜੀਵਨ-ਮਨੋਰਥ

ਜੀਵਨ ਦੇ ਸਭ ਤੋਂ ਚੰਗੇ ਤਰੀਕੇ ਨੂੰ ਧਰਮ ਕਹਿੰਦੇ ਹਨ। ਇਸ ਦਾ ਮਨੋਰਥ ਕੁਝ ਪ੍ਰਾਪਤ ਕਰਨਾ ਨਹੀਂ, ਸਗੋਂ ਕੁਝ ਬਣਨਾ, ਕੁਝ ਹੋਣਾ ਹੈ। ਇਸ ਦਾ ਆਦਰਸ਼ ਬਹਿਸ਼ਤ ਜਾਂ ਸਵਰਗ ਦੇ ਸੁੱਖਾਂ ਨੂੰ ਮਾਣਨਾ ਜਾਂ ਜ਼ਿੰਦਗੀ ਤੋਂ ਛੁਟਕਾਰਾ ਪਾਉਣਾ ਨਹੀਂ ਸਗੋਂ ਜ਼ਿੰਦਗੀ ਨੂੰ ਇਉਂ ਢਾਲਣਾ ਹੈ ਕਿ ਇਸ ਵਿਚੋਂ ਵਾਹਿਗੁਰੂ ਦੇ ਦਰਸ਼ਨ ਹੋਣ :

*ਦਰ ਦਰਸਨ ਕਾ ਪ੍ਰੀਤਮੁ ਹੋਵੈ ਮੁਕਤਿ ਬੈਕੁੰਠੈ ਕਰੈ ਕਿਆ ॥੩॥*

*(ਆਸਾ ਮਹਲਾ ੧, ਪੰਨਾ ੩੬੦)*

*ਸੁਰਗ ਮੁਕਤਿ ਬੈਕੁੰਠ ਸਭਿ ਬਾਂਛਹਿ ਨਿਤਿ ਆਸਾ ਆਸ ਕਰੀਜੈ ॥*
*ਹਰਿ ਦਰਸਨ ਕੇ ਜਨ ਮੁਕਤਿ ਨ ਮਾਂਗਹਿ*
*ਮਿਲਿ ਦਰਸਨ ਤ੍ਰਿਪਤਿ ਮਨੁ ਧੀਜੈ ॥੧॥*

*(ਕਲਿਆਣੁ ਮਹਲਾ ੪, ਪੰਨਾ ੧੩੨੪)*

ਵਾਹਿਗੁਰੂ ਦੇ ਇਹ ਦਰਸ਼ਨ ਕਿਵੇਂ ਹੋਣ ? ਗੁਰੂ ਸਾਹਿਬ ਨੇ ਇਹ ਸਵਾਲ ਜਪੁ ਜੀ ਸਾਹਿਬ ਵਿਚ ਇਉਂ ਲਿਆ ਹੈ। ਉਹ ਪੁੱਛਦੇ ਹਨ :

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥੨॥*

ਆਪ ਹੀ ਇਸ ਦਾ ਉੱਤਰ ਦਿੰਦੇ ਹਨ :

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥੨॥* *(ਪੰਨਾ ੨)*
*ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥*

*(ਸਿਰੀ ਰਾਗੁ ਮਹਲਾ ੧, ਪੰਨਾ ੧੭)*

## ਨਾਮ ਕੀ ਹੈ ?

ਵਾਹਿਗੁਰੂ ਦੇ ਸਰਗੁਣ ਰੂਪ ਨੂੰ ਨਾਮ ਕਹਿੰਦੇ ਹਨ। ਚੂੰਕਿ ਸਿੱਖ ਧਰਮ ਵਿਚ 'ਨਾਮ' ਦਾ ਬਹੁਤ ਜ਼ਿਕਰ ਆਉਂਦਾ ਹੈ। ਇਸ ਲਈ ਇਸ ਉਤੇ ਖੁਲ੍ਹੀ ਵਿਚਾਰ ਕਰਨੀ ਜ਼ਰੂਰੀ ਹੈ। ਵਾਹਿਗੁਰੂ ਦੇ ਦੋ ਰੂਪ ਮੰਨੇ ਗਏ ਹਨ : ਇਕ ਆਪਣੇ ਆਪ ਦੇ ਸਬੰਧ ਵਿਚ, ਜਿਸ ਨੂੰ 'ਨਿਰਗੁਣ' ਕਹਿੰਦੇ ਹਨ; ਦੂਜਾ ਸ੍ਰਿਸ਼ਟੀ ਦੇ ਸਬੰਧ ਵਿਚ, ਜਿਸ ਨੂੰ

'ਸਰਗੁਣ' ਕਹਿੰਦੇ ਹਨ। ਪਹਿਲੋਂ ਜਦ ਅਜੇ ਸ੍ਰਿਸ਼ਟੀ ਨਹੀਂ ਬਣੀ, ਤਦ ਉਸ ਦੇ ਸਾਰੇ ਗੁਣ ਉਸੇ ਅੰਦਰ ਲੁਪਤ ਸਨ। ਜਦ ਹੋਰ ਦੂਜਾ ਕੋਈ ਹੋਵੇ ਈ ਨਾ, ਤਦ ਉਸ ਦੇ 'ਇਕ' ਹੋਣ ਦਾ ਭਾਵ ਹੀ ਨਹੀਂ ਹੋ ਸਕਦਾ। ਜਦ ਅਸੱਤ ਚੀਜ਼ਾਂ ਨਾ ਹੋਣ, ਤਾਂ ਉਸ ਦੇ 'ਸਤਿ' ਹੋਣ ਦਾ ਵਿਚਾਰ ਹੀ ਨਹੀਂ ਹੋ ਸਕਦਾ। ਜਦ ਸ੍ਰਿਸ਼ਟੀ ਕੋਈ ਨਾ ਹੋਵੇ ਤਾਂ ਉਸ ਦੇ 'ਕਰਤਾ ਪੁਰਖ' ਹੋਣ ਦਾ ਖਿਆਲ ਨਹੀਂ ਸੁਝ ਸਕਦਾ। ਇਸੇ ਤਰ੍ਹਾਂ ਉਸ ਦੇ ਹੋਰ ਗੁਣਾਂ ਦਾ ਹਾਲ ਹੈ। ਉਸ ਹਾਲਤ ਨੂੰ ਗੂਜਰੀ ਕੀ ਵਾਰ ਮ: ੩ ਦੀ ਪਹਿਲੀ ਪਉੜੀ ਵਿਚ ਇਉਂ ਬਿਆਨ ਕੀਤਾ ਹੈ :

*ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥*
*ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥*
*ਤਦਹੁ ਆਕਾਸੁ ਨ ਪਾਤਾਲੁ ਹੈ ਨਾ ਤ੍ਰੈ ਲੋਈ॥*
*ਤਦਹੁ ਆਪੇ ਆਪਿ ਨਿਰੰਕਾਰੁ ਹੈ ਨਾ ਓਪਤਿ ਹੋਈ॥*
*ਜਿਉ ਤਿਸੁ ਭਾਵੈ ਤਿਵੈ ਕਰੇ ਤਿਸੁ ਬਿਨੁ ਅਵਰੁ ਨ ਕੋਈ ॥੧॥*

*(ਪੰਨਾ ੫੦੯)*

ਉਸ ਵੇਲੇ ਨਾ ਕੋਈ ਪਾਪ ਪੁੰਨ ਦਾ ਭਾਵ ਸੀ, ਨਾ ਕੋਈ ਵੇਦ ਸ਼ਾਸਤਰ ਸੀ, ਨਾ ਕੋਈ ਜਾਤ ਜਨਮ ਸੀ, ਨਾ ਕੋਈ ਨਾਰ ਪੁਰਖ ਸੀ। ਦੇਖੋ ਮਾਰੂ ਸੋਲਹੇ ਮ: ੧ (੧੫) ਸੁਖਮਨੀ ਅਸਟਪਦੀ ੨੧ । ਫਿਰ ਜਦ ਵਾਹਿਗੁਰੂ 'ਗੁਪਤਹੁ ਪਰਗਟੀ ਆਇਦਾ' ਤਾਂ ਉਹ ਸਰਗੁਣ ਰੂਪ ਵਿਚ ਹੋਇਆ। ਇਸੇ ਨੂੰ 'ਨਾਮ' ਰੂਪ ਕਿਹਾ ਹੈ।

ਵਾਹਿਗੁਰੂ ਦੇ ਇਸ ਦੂਹਰੇ ਰੂਪ ਨੂੰ ਬਿਆਨ ਕਰਨ ਲੱਗਿਆਂ ਗੁਰੂ ਜੀ ਨੇ ਸਿੱਖ ਧਰਮ ਨੂੰ ਉਸ ਭੁੱਲ ਤੋਂ ਬਚਾ ਲਿਆ ਹੈ ਜਿਸ ਵਿਚ ਪੂਰਬ ਤੇ ਪੱਛਮ ਦੇ ਲੋਕ ਪੈ ਗਏ ਸਨ। ਵਾਹਿਗੁਰੂ ਦੇ ਸਰਗੁਣ ਰੂਪ ਬਾਬਤ ਵੱਡੇ-ਵੱਡੇ ਦੋ ਖਿਆਲ ਪ੍ਰਚੱਲਤ ਹਨ: ਇਕ ਆਰੀਆ ਕੌਮਾਂ (ਹਿੰਦੂ, ਯੂਨਾਨੀ ਆਦਿ) ਦਾ ਖਿਆਲ ਕਿ ਵਾਹਿਗੁਰੂ ਕੁਦਰਤ ਦੇ ਅੰਦਰ ਹੀ ਅੰਦਰ ਹੈ; ਦੂਜਾ ਸਾਮੀ ਜਾਂ ਸੈਮਿਟਿਕ ਕੌਮਾਂ (ਯਹੂਦੀ, ਮੁਸਲਮਾਨ ਆਦਿ) ਦਾ ਖਿਆਲ ਕਿ ਰੱਬ ਕੁਦਰਤ ਤੋਂ ਬਾਹਰ ਤੇ ਦੂਰ ਅਰਸ਼ਾਂ ਉੱਤੇ ਬੈਠਾ ਹੈ। ਆਰੀਆ ਖਿਆਲ ਵਾਲੇ ਲੋਕ ਕਦੇ ਵੀ ਪੂਰੀ ਤਰ੍ਹਾਂ ਰੱਬ ਦੀ ਏਕਤਾ ਨੂੰ ਨਹੀਂ ਮੰਨ ਸਕੇ। ਕਦੀ ਤਾਂ ਰੱਬ ਦੀਆਂ ਪੈਦਾ ਕਰਨ, ਪਾਲਣ ਤੇ ਮਾਰਨ ਵਾਲੀਆਂ ਸ਼ਕਤੀਆਂ ਨੂੰ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਰੂਪ ਦੇ ਕੇ ਆਪਣੇ ਆਪਣੇ ਮਹਿਕਮੇ ਦੇ ਸੁਤੰਤਰ ਰੱਬ ਜਾਂ ਦੇਵਤੇ ਮਿਥ ਲਏ, ਯਾ ਇਸ ਤੋਂ ਵਧੀਕ ਕਈ ਕਰੋੜ ਦੇਵਤੇ ਮੰਨ ਲਏ ਤੇ ਕਦੀ ਸਾਰੀ ਸ੍ਰਿਸ਼ਟੀ ਨੂੰ ਹੀ ਰੱਬ ਮੰਨ ਲਿਆ (ਜਿਵੇਂ ਵੇਦਾਂਤੀ ਲੋਕ ਕਰਦੇ ਹਨ)। ਦੂਜੇ ਪਾਸੇ ਸਾਮੀ ਨਸਲ ਦੇ ਲੋਕਾਂ ਨੇ ਰੱਬ ਨੂੰ ਇਕ ਕਰਕੇ ਤਾਂ ਮੰਨਿਆਂ ਪਰ ਉਸ ਨੂੰ ਸ੍ਰਿਸ਼ਟੀ ਤੋਂ ਬਾਹਰ ਬਹੁਤ ਦੂਰ ਤੇ ਉਤਾਂਹ ਕਰਕੇ ਥਾਂ ਦਿੱਤੀ, ਜਿਸ ਕਰਕੇ ਉਹ ਰੋਜ਼-ਰੋਜ਼ ਦੀ ਘਰੋਗੀ ਵਰਤੋਂ ਜੋਗਾ ਸਾਥੀ ਜਾਂ ਪਿਆਰਾ, 'ਪ੍ਰਭ ਨੇਰੈ ਹੂ ਤੇ ਨੇਰਿਆ' ਕਰਕੇ ਨਹੀਂ

ਮੰਨਿਆ ਜਾ ਸਕਦਾ। ਇਸ ਸਾਮੀ ਖਿਆਲ ਦਾ ਕੁਝ-ਕੁ ਮੇਲ ਯੂਨਾਨੀ ਖਿਆਲ ਨਾਲ (ਜੋ ਆਰੀਆ ਖਿਆਲ ਸੀ) ਮਿਸਰ ਆਦਿ ਦੇਸਾਂ ਵਿਚ ਹੋਇਆ, ਜਿਸ ਦਾ ਸਿੱਟਾ ਈਸਾਈ ਮੱਤ ਨਿਕਲਿਆ ਪਰ ਇਸ ਵਿਚ ਵੀ ਆਰੀਆ ਖਿਆਲ ਨੇ ਰੱਬ ਨੂੰ ਤ੍ਰਿਕੁਟੀ ਉਤੇ ਵੰਡ ਦਿੱਤਾ-ਪਿਤਾ, ਪੁੱਤਰ (ਈਸਾ) ਅਤੇ ਰੂਹ ਉਲ ਕੁੱਦਸ। ਰੱਬ ਦੇ ਅਵਤਾਰ ਧਾਰਨ ਦਾ ਅਸੂਲ ਇਥੇ ਵੀ ਆ ਗਿਆ, ਜਿਸ ਅਨੁਸਾਰ ਇਕ ਮਨੁੱਖ ਵਿਅਕਤੀ ਨੂੰ ਰੱਬ ਦੀ ਤੁਲਨਾ ਦਿੱਤੀ ਗਈ ਪਰ ਸਾਮੀ ਅਸਰ ਵਧੇਰੇ ਹੋਣ ਕਰਕੇ ਇਹ ਅਵਤਾਰ ਇਕੋ ਵੇਰ ਹੋਇਆ ਮੰਨਿਆ ਗਿਆ। ਨਹੀਂ ਤਾਂ ਜੇ ਆਰੀਆ ਖਿਆਲ ਦਾ ਅਸਰ ਵਧੇਰੇ ਹੁੰਦਾ ਤਾਂ ਖਵਰੇ ਅਵਤਾਰਾਂ ਦੀ ਗਿਣਤੀ ਕਿਥੇ ਤਕ ਜਾ ਪੁੱਜਦੀ। ਗੁਰੂ ਸਾਹਿਬ ਨੇ ਇਨ੍ਹਾਂ ਦੋਹਾਂ ਖਿਆਲਾਂ ਨੂੰ ਮਿਲਾ ਕੇ ਇਕ ਕਰ ਦਿੱਤਾ ਪਰ ਇਉਂ ਕਰਨ ਲੱਗਿਆਂ ਵਾਹਿਗੁਰੂ ਦੀ ਜਾਤ ਦੀਆਂ ਵੰਡੀਆਂ ਨਹੀਂ ਪੈਣ ਦਿੱਤੀਆਂ ਤੇ ਨਾ ਉਸ ਨੂੰ ਅਵਤਾਰਾਂ ਦੇ ਝਮੇਲੇ ਵਿਚ ਲਿਆਂਦਾ ਹੈ। ਉਹ ਕਹਿੰਦੇ ਹਨ :

*ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ॥*
*ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥*
*ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ ॥*

*(ਜੈਤਸਰੀ ਮ: ੫, ਪੰਨਾ ੭੦੦)*

*ਆਪੇ ਸਭ ਘਟ ਅੰਦਰੇ ਆਪੇ ਹੀ ਬਾਹਰਿ ॥*
*ਆਪੇ ਗੁਪਤੁ ਵਰਤਦਾ ਆਪੇ ਹੀ ਜਾਹਰਿ ॥*

*(ਵਾਰ ਬਿਹਾਗੜਾ ਮ:੪ ਪੰਨਾ ੫੫੫)*

*ਸਭ ਕੈ ਮਧਿ ਸਭ ਹੂ ਤੇ ਬਾਹਰਿ ਰਾਗ ਦੋਖ ਤੇ ਨਿਆਰੋ ॥*

*(ਸੂਹੀ ਛੰਤ ਮ:੫, ਪੰਨਾ ੭੮੫)*

ਵਾਹਿਗੁਰੂ ਕੁਦਰਤ ਦਾ ਮਾਲਕ ਕੁਦਰਤ ਤੋਂ ਅੱਡ ਹੈ ਪਰ 'ਬਲਿਹਾਰੀ ਕੁਦਰਤਿ ਵਸਿਆ' ਵੀ ਹੈ। ਦੁਨੀਆਂ ਨਿਰੇ ਮਾਦੇ ਤੋਂ ਨਹੀਂ ਬਣੀ ਅਤੇ ਨਾ ਅਨਾਦੀ ਹੈ। ਸਭ ਤੋਂ ਪਹਿਲੀ ਹਸਤੀ (ਆਦਿ ਅਨੀਲੁ ਅਨਾਦਿ ਅਨਾਹਤਿ) ਕੇਵਲ ਵਾਹਿਗੁਰੂ ਦੀ ਹੈ। ਬਾਕੀ ਸਾਰਾ ਜਹਾਨ ਉਸੇ ਵਿਚੋਂ ਨਿਕਲਿਆ ਹੈ :

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*

*(ਸਿਰੀਰਾਗੁ ਮ: ੧, ਪੰਨਾ ੧੯)*

ਵਾਹਿਗੁਰੂ ਵਿਚ ਸਭ ਮਾਦਾ ਯਾ ਪ੍ਰਕਿਰਤੀ ਹੈ ਤੇ ਮਾਦੇ ਵਿਚ ਵਾਹਿਗੁਰੂ ਦਾ ਪ੍ਰਵੇਸ਼ ਹੈ:

*ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ॥....* *(ਪੰਨਾ ੪੬੯)*

ਇਸ ਵਿਚ ਉਹ "ਅਕਲ ਕਲਾ ਭਰਪੂਰਿ ਰਹਿਆ" ਹੈ, ਅਰਥਾਤ ਅਜਿਹੇ ਹੁਨਰ ਨਾਲ ਭਰਪੂਰ ਹੈ ਕਿ ਉਹ ਦਿਸਦਾ ਹੀ ਨਹੀਂ। ਕੁਦਰਤ ਦੇ ਅੰਦਰ ਵਸਦਿਆਂ

ਹੋਇਆਂ ਉਸ ਦਾ ਹੁਕਮ ਅੰਨ੍ਹੇ-ਵਾਹ ਹੋ ਕੇ ਨਹੀਂ ਵਰਤਦਾ, ਸਗੋਂ ਇਕ ਸ਼ਖਸੀ ਹੋਂਦ ਵਾਕਰ "ਵਰਤੈ ਤਾਕੋ ਤਾਕੁ" ਬਹੁਤ ਸਿਆਣਪ ਨਾਲ ਵੇਖ-ਚਾਖ ਕੇ ਵਰਤ ਰਿਹਾ ਹੈ। 'ਉਹ'

*ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥* (ਪਾਤਸ਼ਾਹੀ ੧੦)

ਭਾਵ ਉਹ ਹਰ ਪਾਸੇ ਸ੍ਰਿਸ਼ਟੀ ਵਿਚ ਪਿਆਰ ਦੀ ਸ਼ਕਲ ਵਿਚ ਪਸਰਿਆ ਹੋਇਆ ਹੈ। ਉਸ ਨੂੰ ਮਿਲਣ ਲਈ ਸਾਧਨ ਵੀ ਪਿਆਰ ਹੀ ਹੈ :-

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥*

ਉਸ ਨੂੰ ਪਿਆਰ ਕਰਨ ਦਾ ਤਰੀਕਾ ਉਸ ਦੀ ਸਿਫ਼ਤ ਕਰਨੀ, ਉਸ ਦਾ ਨਾਮ ਜਪਣਾ ਹੈ। ਗੁਰਬਾਣੀ ਵਿਚ 'ਨਾਮ' ਕਈਆਂ ਅਰਥਾਂ ਵਿਚ ਵਰਤਿਆ ਹੈ :

(੧) ਚੂੰਕਿ ਗੁਰੂ ਜੀ ਨੇ, 'ਜਪੁ ਜੀ' ਦੀ ੧੯ਵੀਂ ਪਉੜੀ ਅਨੁਸਾਰ ਇਸ ਭਰਮ ਨੂੰ ਤੋੜਨਾ ਸੀ ਕਿ ਉਸ 'ਅਨਾਮੇ' ਪਰਮੇਸ਼ਰ ਦੇ ਕੋਈ ਖਾਸ ਨਾਮ ਨਹੀਂ ਹਨ ਤੇ ਦੱਸਣਾ ਸੀ ਕਿ ਜਿਸ ਬੋਲੀ ਜਾਂ ਜਿਸ ਸ਼ਬਦ ਨਾਲ ਉਸ ਨੂੰ ਯਾਦ ਕਰੋ ਉਹੋ ਉਸ ਨੂੰ ਪ੍ਰਵਾਨ ਹੈ। ਇਸ ਲਈ ਉਨ੍ਹਾਂ ਨੇ ਆਪਣੀ ਬਾਣੀ ਵਿਚ ਹਿੰਦੂਆਂ, ਮੁਸਲਮਾਨਾਂ, ਜੋਗੀਆਂ, ਵੈਸ਼ਨਵਾਂ ਅਤੇ ਸ਼ੈਵਾਂ ਵਿਚ ਪ੍ਰਚਲਤ ਈਸ਼ਵਰੀ ਨਾਵਾਂ ਨੂੰ ਵਰਤਿਆ ਹੈ ਪਰ ਨਾਲ ਹੀ ਇਸ ਗੱਲ ਦੇ ਰੋਕਣ ਲਈ ਕਿ ਕਿਧਰੇ ਸਿੱਖਾਂ ਵਿਚ ਉਨ੍ਹਾਂ ਨਾਵਾਂ ਵਿਚੋਂ ਕਿਸੇ ਖਾਸ ਪੱਖ ਵਾਲਾ ਨਾਂ ਪ੍ਰਚਲਤ ਨਾ ਹੋ ਜਾਏ। ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਰੱਬ ਲਈ ਅਕਸਰ 'ਨਾਮ' ਸ਼ਬਦ ਹੀ ਵਰਤਿਆ ਹੈ :

*ਨਾਮ ਕੇ ਧਾਰੇ ਸਗਲੇ ਜੰਤ ॥*
*ਨਾਮ ਕੇ ਧਾਰੇ ਖੰਡ ਬ੍ਰਹਮੰਡ ॥* (ਗਉੜੀ ਸੁਖਮਨੀ ਮਹਲਾ ੫, ਪੰਨਾ ੨੮੪)
*ਹਰਿ ਨਾਮੁ ਹਮਾਰਾ ਪ੍ਰਭੁ ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ॥*
*ਹਰਿ ਨਾਮੁ ਹਮ ਸ੍ਰੇਵਹ ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ॥*
(ਵਾਰ ਵਡਹੰਸ ਮਹਲਾ ੪, ਪੰਨਾ ੫੯੨)

*ਨਾਨਕ ਜਨੁ ਨਾਮੁ ਸਲਾਹੇ ਬਿਗਸੈ*
*ਸੋ ਨਾਮੁ ਬੇਪਰਵਾਹਾ ਹੇ ॥* (ਮਾਰੂ ਮਹਲਾ ੩, ਪੰਨਾ ੧੦੫੫)
*ਦਰਸਨ ਨਾਮ ਕਉ ਮਨੁ ਆਛੈ ॥* (ਦੇਵਗੰਧਾਰੀ ਮਹਲਾ ੫, ਪੰਨਾ ੫੩੩)
*ਨਾਮੁ ਨਿਰੰਜਨ ਨਾਲਿ ਹੈ ਕਿਉ ਪਾਈਐ ਭਾਈ ॥*
*ਨਾਮੁ ਨਿਰੰਜਨ ਵਰਤਦਾ ਰਵਿਆ ਸਭ ਠਾਂਈ ॥*
*ਗੁਰ ਪੂਰੇ ਤੇ ਪਾਈਐ ਹਿਰਦੈ ਦੇਇ ਦਿਖਾਈ ॥*
(ਵਾਰ ਸਾਰੰਗ ਮਹਲਾ ੪, ਪੰਨਾ ੧੨੪੨ )

*ਜਿਸੁ ਨਾਮੈ ਕਉ ਤਰਸਹਿ ਬਹੁ ਦੇਵਾ॥*
*ਸਗਲ ਭਗਤ ਜਾ ਕੀ ਕਰਦੇ ਸੇਵਾ॥*

*ਅਨਾਥਾ ਨਾਥੁ ਦੀਨ ਦੁਖ ਭੰਜਨੁ ਸੋ ਗੁਰ ਪੂਰੇ ਤੇ ਪਾਇਣਾ ॥੩॥*

*(ਮਾਰੂ ਮ: ੫, ਪੰਨਾ ੧੦੭੮)*

ਇਨ੍ਹਾਂ ਉਦਾਹਰਣਾਂ ਵਿਚ ਨਾਮ ਤੋਂ ਭਾਵ ਸਰਗੁਣ ਰੂਪ ਰੱਬ ਆਪ ਹੈ, ਕੋਈ ਅੱਖਰਾਂ ਤੋਂ ਬਣਿਆ ਸ਼ਬਦ ਨਹੀਂ ਹੋ ਸਕਦਾ :

*ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਗੁਪਤੁ ਨਾਮੁ ਪਰਗਾਝਾ ॥੨॥*

*(ਜੈਤਸਰੀ ਮ: ੪, ਪੰਨਾ ੬੯੭)*

ਇਥੇ ਵੀ ਵਾਹਿਗੁਰੂ ਦੀ ਹੋਂਦ ਨੂੰ ਹੀ ਨਾਮ ਕਿਹਾ ਹੈ। ਨਹੀਂ ਤਾਂ ਉਹ ਕਿਹੜਾ ਸ਼ਬਦ ਲੁਕਿਆ ਪਿਆ ਸੀ ਜੋ ਗੁਰੂ ਜੀ ਨੇ ਆ ਕੇ ਦੱਸਿਆ ? ਭਗਤ ਕਬੀਰ ਜੀ ਵੀ ਇਸੇ ਤਰ੍ਹਾਂ ਵਰਤਦੇ ਹਨ:

*ਹਿੰਦੂ ਮੂਰਤਿ ਨਾਮ ਨਿਵਾਸੀ, ਦੁਹ ਮਹਿ ਤਤੁ ਨ ਹੇਰਾ ॥*

*(ਬਿਭਾਸ ਪ੍ਰਭਾਤੀ, ਪੰਨਾ ੧੩੪੯)*

ਭਾਵ ਇਹ ਕਿ ਹਿੰਦੂਆਂ ਦੇ ਮੁਤਾਬਕ ਮੂਰਤੀ ਵਿਚ ਰੱਬ ਵਸਦਾ ਹੈ, ਰੱਬ ਅਤੇ ਮੂਰਤੀ ਵਿਚ ਕੋਈ ਭੇਦ ਨਹੀਂ। ਮੂਰਤੀ ਵਿਚ ਅੱਖਰੀ ਸ਼ਬਦ ਦਾ ਵਾਸਾ ਕੋਈ ਨਹੀਂ ਮੰਨਦਾ।

(੨) ਪਰ ਅਸਲ ਵਿਚ "ਜਸ ਓਹੁ ਹੈ ਤਸ ਲਖੈ ਨ ਕੋਈ" (ਕਬੀਰ), ਮਨੁੱਖ ਲਈ ਜਿਹਾ ਰੱਬ ਹੈ, ਉਹੋ ਜਿਹਾ ਜਾਣ ਲੈਣਾ ਮੁਮਕਿਨ ਨਹੀਂ, ਕਿਉਂਕਿ :

*ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥* *(ਜਪੁ ਜੀ)*

ਇਸ ਲਈ ਸਾਡੇ ਕੋਲੋਂ ਇਤਨਾ ਹੀ ਹੋ ਸਕਦਾ ਹੈ ਕਿ ਉਸ ਦਾ ਕੁਝ ਕੁ ਪ੍ਰਕਾਸ਼ ਵੇਖੀਏ। ਨਾਮ ਦਾ ਦੂਜਾ ਅਰਥ ਰੱਬ ਦਾ ਉਹ ਭਾਵ ਹੈ ਜੋ ਮਨੁੱਖ ਉਤੇ ਪ੍ਰਕਾਸ਼ ਹੁੰਦਾ ਆਇਆ ਹੈ :

*ਵਡੀ ਵਡਿਆਈ ਜਾ ਵਡਾ ਨਾਉ॥* *(ਵਾਰ ਆਸਾ ਪੰਨਾ ੪੬੩)*

ਵਿਚ ਅਤੇ *'ਜੇਤਾ ਕੀਤਾ ਤੇਤਾ ਨਾਉ॥' (ਜਪੁ ਜੀ)* ਵਿਚ ਇਹੋ ਭਾਵ ਹੈ।

(੩) ਪਰ ਵਾਹਿਗੁਰੂ ਦਾ ਪ੍ਰਕਾਸ਼ ਗੁਰ-ਸ਼ਬਦ ਜਾਂ ਗੁਰਬਾਣੀ ਵਿਚ ਵੀ ਹੈ :

*ਸਾਚਾ ਨਾਮੁ ਸਾਚੈ ਸਬਦਿ ਜਾਨੈ॥* *(ਬਿਲਾਵਲੁ ਮ: ੩, ਪੰਨਾ ੮੩੩)*

*ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥*

*(ਆਸਾ ਮ: ੩, ਪੰਨਾ ੪੨੯)*

*ਗੁਰਬਾਣੀ ਵਰਤੀ ਜਗ ਅੰਤਰਿ ਇਸ ਬਾਣੀ ਤੇ ਹਰਿ ਨਾਮੁ ਪਾਇਦਾ॥*

*(ਮਾਰੂ ਮ: ੩, ਪੰਨਾ ੧੦੬੬)*

ਹੋਰਨਾਂ ਜਪਾਂ ਵਿਚ ਉਚਾਰਣ, ਧਿਆਨ ਅਤੇ ਗਿਆਨ ਦੀਆਂ ਵੱਖੋ-ਵੱਖਰੀਆਂ ਤਿੰਨ ਪਉੜੀਆਂ ਉੱਤੇ ਚੜ੍ਹ ਕੇ ਨਾਮ ਦੇ ਸਿਖਰ 'ਤੇ ਪਹੁੰਚਣਾ ਪੈਂਦਾ ਹੈ, ਪਰ :

*ਧੁਨਿ ਮਹਿ ਧਿਆਨੁ, ਧਿਆਨ ਮਹਿ ਜਾਨਿਆ,*
*ਗੁਰਮੁਖਿ ਅਕਥ ਕਹਾਨੀ॥* *(ਰਾਮਕਲੀ ਮ: ੧, ਪੰਨਾ ੮੭੯)*

ਅਰਥਾਤ ਗੁਰਬਾਣੀ ਦੀ ਅਜਿਹੀ ਅਕਹਿ ਗੱਲ ਹੈ ਕਿ ਸ਼ਬਦ ਉਚਾਰਨ ਕਰਨ ਨਾਲ ਹੀ ਧਿਆਨ ਬੱਝ ਜਾਂਦਾ ਹੈ ਅਤੇ ਧਿਆਨ ਲੱਗਣ ਸਾਰ ਹੀ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਤਿੰਨੇ ਅਵਸਥਾ ਇਕੋ ਵਾਰ ਆ ਜਾਂਦੀਆਂ ਹਨ। ਇਸ ਲਈ ਬਾਣੀ ਨੂੰ ਹੀ ਕਈ ਥਾਈਂ ਨਾਮ ਆਖਿਆ ਹੈ :

*ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥*
*ਅਨਦਿਨੁ ਹਰਿ ਕਾ ਨਾਮੁ ਵਖਾਣੀ॥* *(ਮਾਰੂ ਮ:੩, ਪੰਨਾ ੧੦੫੭)*

ਅਰਥਾਤ ਗੁਰੂ ਦਾ ਸ਼ਬਦ ਅੰਮ੍ਰਿਤ-ਬਾਣੀ ਹੈ, ਇਸੇ ਨੂੰ ਹਰੀ ਦਾ ਨਾਮ ਕਰਕੇ ਉਚਾਰਨ ਕਰ :

*ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ॥*
*(ਵਾਰ ਸਾਰੰਗ ਮ:੪, ਪੰਨਾ ੧੨੩੯)*

ਇਥੇ ਤਾਂ ਸਾਫ ਗੁਰੂ ਦੀ ਬਾਣੀ ਨੂੰ ਨਾਮ ਆਖਿਆ ਹੈ। ਸੁਖਮਨੀ ਸਾਹਿਬ ਨੂੰ ਤਾਂ ਗੁਰੂ ਜੀ ਨੇ ਆਪ ਨਾਮ ਕਰਕੇ ਆਖਿਆ ਹੈ :

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*
*(ਗਉੜੀ ਸੁਖਮਨੀ ਮਹਲਾ ੫, ਪੰਨਾ ੨੬੨)*
*ਸੁਖਮਨੀ ਸਹਜ ਗੋਬਿੰਦ ਗੁਨ ਨਾਮ॥*
*(ਉਹੀ , ਪੰਨਾ ੨੯੫)*

ਜਪੁ ਜੀ, ਜੋ ਜਾਪ ਕਰਨ ਲਈ ਹੈ, ਇਕ ਸ਼ਬਦ ਨਹੀਂ, ਸਗੋਂ ਵਿਚਾਰ ਵਾਲੀ ਬਾਣੀ ਹੈ।

*ਹਰਿ ਕੀਰਤਿ ਊਤਮੁ ਨਾਮੁ...॥*
*(ਵਾਰ ਕਾਨੜਾ ਮ: ੪, ਪੰਨਾ ੧੩੧੪)*

ਇਥੇ ਹਰੀ ਦੀ ਸਿਫ਼ਤ ਨੂੰ ਨਾਮ ਕਿਹਾ ਹੈ। ਬਾਣੀ ਨੂੰ ਹੀ ਨਾਮ ਕਰਕੇ ਗਾਉਣਾ ਲਿਖਿਆ ਹੈ:

*ਹਉ ਅਨਦਿਨੁ ਹਰਿ ਨਾਮੁ ਕੀਰਤਨੁ ਕਰਉ॥*
*(ਆਸਾ ਮ: ੪, ਪੰਨਾ ੩੬੯)*

ਸੁਖਮਨੀ ਸਾਹਿਬ ਦੀ ਤੀਜੀ ਅਸ਼ਟਪਦੀ ਵਿਚ ਮੰਤਰਾਂ ਦੇ ਜਾਪ ਨੂੰ ਰੱਦ ਕੇ ਰਾਮ ਨਾਮ ਦੀ ਵਿਚਾਰ ਕਰਨਾ ਦੱਸਿਆ ਹੈ। ਇਸੇ ਤਰ੍ਹਾਂ ੨੨ਵੀਂ ਅਸ਼ਟਪਦੀ ਵਿਚ ਕਿਹਾ ਹੈ ਕਿ :

*ਰਾਮ ਨਾਮ ਤਤੁ ਕਰਹੁ ਬੀਚਾਰੁ॥* *(ਪੰਨਾ ੨੯੩)*

ਹੁਣ ਗਾਉਣਾ ਜਾਂ ਵਿਚਾਰਨਾ ਕਿਸੇ ਬਾਣੀ ਦਾ ਹੀ ਹੋ ਸਕਦਾ ਹੈ, ਨਾ ਕਿ ਕਿਸੇ ਇਕ ਸ਼ਬਦ ਦਾ :

*ਬਿਨੁ ਸਤਿਗੁਰ ਨਾਮੁ ਨ ਪਾਈਐ ਭਾਈ*
*ਬਿਨੁ ਨਾਮੈ ਭਰਮੁ ਨ ਜਾਈ॥* *(ਸੋਰਠਿ ਮ: ੧, ਪੰਨਾ ੬੩੫)*

ਇਥੇ ਭਰਮ ਨੂੰ ਦੂਰ ਕਰਨ ਵਾਲੀ ਬਾਣੀ ਹੀ ਹੋ ਸਕਦੀ ਹੈ। ਇਸੇ ਤਰ੍ਹਾਂ ਜਪੁ ਜੀ ਵਿਚ 'ਸੁਣਿਐ' ਅਤੇ 'ਮੰਨੈ' ਦੀਆਂ ਪਉੜੀਆਂ ਵਿਚ ਨਾਮ ਅਤੇ ਸਤਿਗੁਰ-ਸਿਖਿਆ ਨੂੰ ਇਕ ਕਰਕੇ ਦੱਸਿਆ ਹੈ। ਗੁਰਬਾਣੀ ਵਿਚ ਕਈ ਥਾਈਂ ਵਚਨ, ਸ਼ਬਦ, ਬਾਣੀ ਤੇ ਨਾਮ ਦੇ ਇਕੋ ਜਿਹੇ ਗੁਣ ਦੱਸੇ ਹਨ। ਦੇਖੋ : ਆਸਾ ਮ: ੩, ਅਸ਼ਟਪਦੀ ੮ ਘਰੁ ੧, ਅਸ਼ਟਪਦੀ ੫ ਅਤੇ ਧਨਾਸਰੀ ਮਹਲਾ ੧, ਛੰਤ।

(੪) ਫਿਰ ਨਾਮ ਜਪਣਾ ਕੀ ਹੋਇਆ ? ਗੁਰੂ ਸਾਹਿਬ ਨੇ 'ਜਪ' ਨਿੰਦਿਆ ਵੀ ਹੈ ਅਤੇ ਸਲਾਹਿਆ ਵੀ ਹੈ। ਭੇਦ ਇਹ ਹੈ ਕਿ ਜੋ ਜਪਣ ਦਾ ਤਰੀਕਾ ਗੁਰੂ ਜੀ ਤੋਂ ਪਹਿਲਾਂ ਪ੍ਰਚੱਲਤ ਸੀ ਕਿ ਕਿਸੇ ਹਸਤੀ ਦਾ ਧਿਆਨ ਧਰੇ ਬਿਨਾਂ ਇਕ ਸ਼ਬਦ ਨੂੰ ਮੁੜ-ਮੁੜ ਐਵੇਂ ਮੂੰਹੋਂ ਪਿਆ ਦੁਹਰਾਉਣਾ, ਉਸ ਨੂੰ ਤਾਂ ਗੁਰੂ ਜੀ ਨੇ ਰੱਦ ਕੀਤਾ ਹੈ:

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥ (ਗੂਜਰੀ ਮ: ੩, ਪੰਨਾ ੪੯੧)*

ਭਾਈ ਗੁਰਦਾਸ ਜੀ ਵੀ ਕਹਿੰਦੇ ਹਨ:

*ਮਾਲਾ ਤਸਬੀ ਤੋੜਿ ਕੈ ਜਿਉ ਸਉ ਤਿਵੈ ਅਠੋਤਰੁ ਲਾਇਆ।*
*ਮੇਰੁ ਇਮਾਮੁ ਰਲਾਇ ਕੈ ਰਾਮੁ ਰਹੀਮੁ ਨ ਨਾਉਂ ਗਣਾਇਆ। (ਵਾਰ ੩੯/੧੧)*

ਜੇ ਕਹੋ ਕਿ 'ਜਪ' ਪਦ ਕੇਵਲ ਰਟਣ ਲਈ ਆਉਂਦਾ ਹੈ ਤਾਂ ਵੀ ਠੀਕ ਨਹੀਂ, ਕਿਉਂਕਿ 'ਜਪ' ਧਿਆਨ ਦੇ ਅਰਥਾਂ ਦੇ ਨਾਲ ਵੀ ਆਉਂਦਾ ਹੈ :

*ਨਾਨਕੁ ਜਪਿ ਜਪਿ ਜੀਵੈ ਹਰਿ ਕੇ ਚਰਨ॥*
*(ਗਉੜੀ ਸੁਖਮਨੀ ਮਹਲਾ ੫, ਪੰਨਾ ੨੯੮)*

*ਐਸਾ ਗਿਆਨੁ ਜਪਹੁ ਮਨ ਮੇਰੇ॥ (ਸੂਹੀ ਮ: ੧, ਪੰਨਾ ੭੨੮)*

ਸਿੱਖੀ ਵਿਚ ਨਾਮ ਜਪਣ ਤੋਂ ਭਾਵ ਹੈ ਰੱਬ ਦੀ ਹਾਜ਼ਰੀ ਦੀ ਮਸ਼ਕ ਕਰਨੀ, ਰੱਬ ਦਾ ਸਰੂਪ ਜੋ ਗੁਰੂ ਸਾਹਿਬ ਦੇ ਸ਼ਬਦ ਦੁਆਰਾ ਅਨੁਭਵ ਹੁੰਦਾ ਹੈ, ਉਸ ਵਿਚ ਧਿਆਨ ਜੋੜਨਾ, ਮੁੜ-ਮੁੜ ਧਿਆਨ ਜੋੜਨਾ :

*ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥*
*ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥*
*ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥*
*ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥*
*(ਸਲੋਕ ਵਾਰਾਂ ਤੇ ਵਧੀਕ ਮ:੩, ਪੰਨਾ ੧੪੧੩)*

ਜਦ ਮਨ ਕੀਰਤਨ, ਪਾਠ ਜਾਂ ਹੋਰ ਕਿਸੇ ਤਰ੍ਹਾਂ ਨਾਲ ਸਿਫ਼ਤ-ਸਲਾਹ ਕਰਦਿਆਂ ਸੋਚਾਂ-ਵਿਚਾਰਾਂ ਤੋਂ ਲੰਘ ਕੇ ਇਕ ਰੱਬ ਦੇ ਵਿਸਮਾਦੀ ਰੂਪ ਵਿਚ ਟਿਕ ਜਾਂਦਾ ਹੈ, ਤਾਂ ਕੁਝ ਚਿਰ ਲਈ ਮਨ ਵਿਚ ਇਕ ਸ਼ੁਕਰ ਦਾ ਫੁਰਨਾ ਰਹਿ ਜਾਂਦਾ ਹੈ ਕਿ ਧੰਨ ਹੈ ਉਹ ਗੁਰੂ ਜਿਸ ਨੇ ਇਹੋ ਜਿਹੇ ਰੱਬ ਦਾ ਚਮਤਕਾਰ ਦੱਸਿਆ ਹੈ। ਉਸ ਵੇਲੇ ਥਰਰਾ ਕੇ ਆਪ-ਮੁਹਾਰੇ ਮੂੰਹੋਂ 'ਵਾਹਿਗੁਰੂ' 'ਵਾਹਿਗੁਰੂ' ਨਿਕਲਦਾ ਹੈ। ਅਸਲ ਵਿਚ ਇਹ ਜੋੜਵਾਂ ਸ਼ਬਦ ਗੁਰੂ ਤੋਂ (ਜੋ ਰੱਬ ਦਾ ਪ੍ਰਤੱਖ ਰੂਪ ਹੈ) ਬਲਿਹਾਰ ਜਾਣ ਦਾ ਵਾਚਕ

ਹੈ ਪਰ ਚੂੰਕਿ ਰੱਬ ਦੀ ਹਜ਼ੂਰੀ ਵਿਚ ਟਿਕਣ ਵੇਲੇ ਮੂੰਹੋਂ ਨਿਕਲਦਾ ਆਇਆ ਹੈ, ਇਸ ਲਈ ਰੱਬ ਲਈ ਵਰਤਿਆ ਜਾਂਦਾ ਹੈ। ਸਿੱਖਾਂ ਵਿਚ ਸ਼ੁਰੂ ਤੋਂ ਇਹ ਗੱਲ ਚਲੀ ਆਈ ਹੈ ਕਿ ਧਾਰਮਕ ਅਸਚਰਜਤਾ ਵੇਲੇ ਗੁਰੂ ਗੁਰੂ ਜਪਦੇ ਹਨ ਜਾਂ ਵਾਹ-ਵਾਹ ਕਰਦੇ ਹਨ, ਜਾਂ ਦੋਹਾਂ ਨੂੰ ਮਿਲਾ ਕੇ ਵਾਹਿਗੁਰੂ-ਵਾਹਿਗੁਰੂ ਆਖਦੇ ਹਨ। ਸਾਖੀਆਂ ਵਿਚ ਲਿਖਿਆ ਹੁੰਦਾ ਹੈ ਕਿ ਫਲਾਣਾ ਮਨੁੱਖ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਆ ਕੇ ਨਾਮ-ਧਰੀਕ ਹੋਇਆ ਅਤੇ 'ਲਗਾ ਗੁਰੂ ਗੁਰੂ ਜਪਣ'। ਅਰਦਾਸ ਕਰਨ ਵੇਲੇ ਵੀ ਜਦ ਧਰਮ ਦੇ ਨਾਂ ਉੱਤੇ ਕੁਰਬਾਨ ਹੋਣ ਵਾਲਿਆਂ ਦੀਆਂ ਵੱਖੋ-ਵੱਖ ਝਾਕੀਆਂ ਅੱਖਾਂ ਅੱਗੇ ਆਉਂਦੀਆਂ ਹਨ, ਉਸ ਵੇਲੇ ਸੁਣਨ ਵਾਲਿਆਂ ਦੇ ਮੂੰਹੋਂ ਵਾਹਿਗੁਰੂ-ਵਾਹਿਗੁਰੂ ਨਿਕਲਦਾ ਹੈ। ਅਸੀਂ ਉਸ ਵੇਲੇ ਉਨ੍ਹਾਂ ਝਾਕੀਆਂ ਵਿਚ ਆਉਂਦੇ ਨੇਮੀਆਂ-ਪ੍ਰੇਮੀਆਂ ਨੂੰ ਜਪਦੇ ਹਾਂ। ਨਾਮ ਜਪਣਾ ਵੀ ਇਸੇ ਤਰ੍ਹਾਂ ਹੈ। ਜਦ ਧਿਆਨ "ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ" ਦੇ ਸਰੂਪ ਵਿਚ ਜਮ ਜਾਂਦਾ ਹੈ, ਤਾਂ ਜਦ ਤਕ ਕੁਝ ਵੀ ਫੁਰਨਾ ਫੁਰਨ ਦੀ ਥਾਂ ਰਹਿੰਦੀ ਹੈ, ਤਦ ਤਕ ਮੂੰਹੋਂ ਗੁਰੂ ਦੀ ਧੰਨਤਾ ਦੀ ਧੁਨਿ ਨਿਕਲਦੀ ਰਹਿੰਦੀ ਹੈ 'ਵਾਹਿਗੁਰੂ ! ਵਾਹਿਗੁਰੂ !! ਵਾਹਿਗੁਰੂ !!!' ਫਿਰ ਜਦ ਮਨ ਬਿਲਕੁਲ ਲਿਵਲੀਨ ਹੋ ਜਾਂਦਾ ਹੈ ਤਾਂ ਉਹ ਧੁਨਿ ਵੀ ਮੁੱਕ ਜਾਂਦੀ ਹੈ। ਉਸ ਧਿਆਨ ਨੂੰ 'ਅਜਪਾ ਜਾਪ' ਆਖਦੇ ਹਨ।

## ਉੱਨਤੀ ਦੀ ਨੀਂਹ ਆਚਰਨ ਉੱਤੇ

ਸਿਮਰਨ ਦੀ ਜ਼ਿੰਦਗੀ ਨਿਰੀ ਜਜ਼ਬਾਤੀ ਜਾਂ ਵਿਹਲੀ ਸੰਤਤਾਈ ਵਾਲੀ ਨਹੀਂ ਸਗੋਂ ਦੁਨੀਆਂ ਦੇ ਕਾਰ-ਵਿਹਾਰ ਵਿਚ ਰਹਿ ਕੇ ਸੇਵਾ ਤੇ ਉੱਦਮ ਵਾਲੀ ਹੈ।

*ਵਿਣੁ ਗੁਣ ਕੀਤੇ ਭਗਤਿ ਨ ਹੋਇ॥* *(ਜਪੁ ਜੀ)*

ਭਾਵ ਕਿ ਅਮਲੀ ਤੌਰ 'ਤੇ ਚੰਗੇ ਕੰਮ ਕਰੇ ਬਿਨਾਂ ਭਗਤੀ ਨਹੀਂ ਹੋ ਸਕਦੀ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਂਦੇ ਹਨ :

*ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥*
*ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ ਰਹਾਉ ॥*
*ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥*
*ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥*
*ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥*
*ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥੨॥*
*ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥*
*ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥*
*ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥*
*ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥* *(ਪੰਨਾ ੨੧੬)*

ਗੁਰੂ ਜੀ ਨੇ ਮੰਤਰਾਂ, ਕਰਾਮਾਤਾਂ ਜਾਂ ਹੋਰ ਗੁੱਝੇ ਤਰੀਕਿਆਂ ਨੂੰ ਛੱਡ ਕੇ ਮਨੁੱਖ ਦੀ ਉੱਨਤੀ ਦੀ ਨੀਂਹ ਉਸ ਦੇ ਆਪਣੇ ਆਚਰਨ ਉੱਤੇ ਰੱਖੀ, ਕਿਉਂਕਿ ਮਨੁੱਖ ਨੂੰ ਔਕੜ ਵੇਲੇ ਬਣਿਆ-ਬਣਾਇਆ ਆਚਰਣ ਹੀ ਕੰਮ ਆਉਂਦਾ ਹੈ। ਜ਼ਿੰਦਗੀ ਘੁੜ-ਦੌੜ ਵਾਕੁਰ ਹੈ, ਦੌੜਦੇ ਸਵਾਰਾਂ ਨੂੰ ਸੱਜੇ-ਖੱਬੇ ਮੋੜਨ ਲਈ ਰਸਾਲੇ ਦੇ ਅਫ਼ਸਰਾਂ ਨੂੰ ਛੇਤੀ ਫ਼ੈਸਲਾ ਕਰਨਾ ਪੈਂਦਾ ਹੈ। ਜੇਕਰ ਅੱਗੇ ਦਰਿਆ ਜਾਂ ਖੱਡ ਆ ਜਾਏ ਤਾਂ ਉਸ ਨੂੰ ਸੋਚਣ ਲਈ ਸਮਾਂ ਬਹੁਤ ਨਹੀਂ ਮਿਲਦਾ। ਇਸੇ ਤਰ੍ਹਾਂ ਮਨੁੱਖ ਨੂੰ ਜ਼ਿੰਦਗੀ ਵਿਚ ਮੰਦੇ ਕੰਮਾਂ ਤੋਂ ਰੁਕਣ ਲਈ ਬਹੁਤ ਛੇਤੀ ਫ਼ੈਸਲੇ ਕਰਨੇ ਪੈਂਦੇ ਹਨ। ਸੁੰਦਰ ਇਸਤਰੀ ਨੂੰ ਵੇਖ ਕੇ ਜਦ ਕਾਮਵਾਸ਼ਨਾ ਭੜਕ ਉੱਠੇ ਜਾਂ ਆਪਣੀ ਹੇਠੀ ਹੁੰਦੀ ਵੇਖ ਕੇ ਰੋਹ ਚੜ੍ਹ ਜਾਏ ਤਾਂ ਉਸ ਵੇਲੇ ਧਾਰਮਕ ਪੁਸਤਕਾਂ ਦੇ ਮਸਲੇ ਨਹੀਂ ਯਾਦ ਆ ਸਕਦੇ। ਉਸ ਵੇਲੇ ਪਲੋ-ਪਲੀ ਫ਼ੈਸਲਾ ਕਰਨਾ ਪੈਂਦਾ ਹੈ ਕਿ ਮੈਂ ਕਿਹੜੇ ਪਾਸੇ ਜਾਣਾ ਹੈ। ਇਹ ਤਦ ਹੀ ਹੋ ਸਕਦਾ ਹੈ ਜੇ ਨੇਕੀ ਸੁਭਾ ਵਿਚ ਦਾਖਲ ਹੋਈ ਹੋਵੇ ਅਤੇ ਮੌਕਾ ਆ ਪੈਣ 'ਤੇ ਝਟ ਮੰਦੇ ਪਾਸਿਓਂ ਰੁਕ ਜਾਈਏ। ਆਚਰਣ ਦੇ ਨਾ ਬਣੇ ਹੋਣ ਕਰਕੇ ਕਈ ਮਹਾਂ-ਪੁਰਸ਼ ਅਖਵਾਉਣ ਵਾਲੇ ਵੀ ਵੇਲੇ ਸਿਰ ਡਿੱਗ ਪੈਂਦੇ ਹਨ। ਗੁਰੂ ਸਾਹਿਬਾਨ ਨੇ ਇਸੇ ਲਈ ਪੁਸਤਕਾਂ ਲਿਖ ਕੇ ਸਿਖਿਆ ਛੱਡ ਜਾਣ ਉੱਤੇ ਇੰਨਾ ਜ਼ੋਰ ਨਹੀਂ ਦਿੱਤਾ, ਸਗੋਂ ਉਹ ਦਸ ਜਾਮੇ ਧਾਰ ਕੇ ਆਏ ਅਤੇ ਆਪਣੇ ਸਿੱਖਾਂ ਦੇ ਨਾਲ ਨਾਲ ਹੋ ਕੇ ਉਨ੍ਹਾਂ ਦੇ ਆਚਰਣ ਦੀ ਉਸਾਰੀ ਕੀਤੀ।

ਉਨ੍ਹਾਂ ਤੋਂ ਪਹਿਲੇ ਲੋਕਾਂ ਨੇ ਉਨਤੀ ਦੇ ਦਰਜੇ ਬਣਾ ਕੇ ਜਾਤ-ਪਾਤ, ਊਚ-ਨੀਚ ਦੀ ਵੰਡ ਕੀਤੀ ਹੋਈ ਸੀ, ਜਿਸ ਦਾ ਸਿੱਟਾ ਇਹ ਨਿਕਲਦਾ ਸੀ ਕਿ ਆਚਰਣ ਦੀ ਉਸਾਰੀ ਇਕ-ਪਾਸੀ ਜਿਹੀ ਹੋ ਜਾਂਦੀ ਸੀ। ਕੌਮ ਦਾ ਇਕ ਹਿੱਸਾ (ਬ੍ਰਾਹਮਣ ਆਦਿ) ਤਾਂ ਕਿਸੇ ਇਕ ਗੁਣ ਵਿਚ ਬਹੁਤ ਉੱਚਾ ਹੋ ਜਾਂਦਾ ਸੀ ਪਰ ਬਾਕੀ ਦੇ ਲੋਕ ਹੇਠਾਂ ਹੀ ਡਿੱਗੇ ਰਹਿੰਦੇ ਸਨ। ਇਹ ਤਾਂ ਇਉਂ ਹੈ ਜਿਵੇਂ ਕਿਸੇ ਬਾਗ਼ ਦਾ ਮਾਲੀ ਬਾਗ਼ ਦੇ ਬਹੁਤ ਸਾਰੇ ਬੂਟਿਆਂ ਦੀ ਪਰਵਾਹ ਨਾ ਕਰੇ ਅਤੇ ਆਪਣੀ ਸਾਰੀ ਵਾਹ ਇਕ-ਦੋ ਕਿਸਮ ਦੇ ਫੁੱਲਾਂ ਨੂੰ ਵੱਡਾ ਤੇ ਸੋਹਣਾ ਬਣਾਉਣ ਵਿਚ ਹੀ ਲਾ ਦੇਵੇ, ਤਾਂ ਜੋ ਆਪਣੇ ਮਾਲਕ ਦੇ ਮੇਜ਼ ਉੱਤੇ ਇਕ-ਦੋ ਗੁਲਦਸਤੇ ਹਰ ਰੋਜ਼ ਪਹੁੰਚ ਜਾਇਆ ਕਰਨ। ਗੁਰੂ ਸਾਹਿਬਾਨ ਨੇ ਇਸ ਕਾਣੀ ਵੰਡ ਨੂੰ ਨਿਕੰਮਾ ਕਰਕੇ ਦੱਸਿਆ (ਫਕੜ ਜਾਤੀ ਫਕੜੁ ਨਾਉ) ਅਤੇ ਇਸ ਤਰ੍ਹਾਂ ਦੀ ਇਕ-ਪਾਸੀ ਉਸਾਰੀ ਨੂੰ ਛੱਡ ਕੇ ਆਮ ਲੋਕਾਂ ਦੇ ਆਚਰਣ ਨੂੰ ਵਧੀਕ ਤੋਂ ਵਧੀਕ ਪ੍ਰਫੁਲਤ ਹੋਣ ਦਾ ਮੌਕਾ ਦਿੱਤਾ।

ਗੁਰੂ ਸਾਹਿਬਾਨ ਤੋਂ ਪਹਿਲਾਂ ਵੀ ਕਈ ਭਗਤਾਂ ਵਲੋਂ ਨੀਚਾਂ ਨੂੰ ਊਚ ਕਰਨ ਦਾ ਜਤਨ ਕੀਤਾ ਗਿਆ ਸੀ ਅਤੇ ਹਿੰਦੂ, ਮੁਸਲਮਾਨ, ਨਾਈ, ਛੀਂਬੇ, ਜੁਲਾਹੇ, ਚਮਾਰ ਆਦਿ ਦੇ ਫ਼ਰਕ ਨੂੰ ਮਿਟਾ ਕੇ ਵਾਹਿਗੁਰੂ ਦੇ ਹਜ਼ੂਰ ਸਭ ਨੂੰ ਬਰਾਬਰ ਕਰਨ ਦਾ ਹੀਆ ਕੀਤਾ ਸੀ ਪਰ ਇਕ ਘਾਟਾ ਫੇਰ ਵੀ ਰਹਿ ਗਿਆ ਸੀ। ਉਹ ਇਹ ਕਿ ਭਗਤ ਲੋਕ

ਅਮਲੀ ਤੌਰ 'ਤੇ ਭਗਤੀ ਕਰਨ ਵਾਲਿਆਂ ਨੂੰ ਹੀ ਉੱਚੇ ਮੰਨਦੇ ਸਨ। ਉਹ ਇਹ ਕਹਿੰਦੇ ਸਨ ਕਿ ਚਮਾਰ ਜਾਂ ਜੁਲਾਹਾ ਭਗਤ ਬਣ ਜਾਏ ਤਾਂ ਉਸ ਦੀ ਨੀਚ ਕੁਲ ਉੱਚੀ ਹੋ ਜਾਂਦੀ ਹੈ। ਇਸੇ ਖ਼ਿਆਲ ਨਾਲ ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਆਦਿ ਲੋਕ ਉੱਚੇ ਮੰਨੇ ਗਏ ਪਰ ਇਹ ਹੱਕ ਆਮ ਜੁਲਾਹਿਆਂ ਜਾਂ ਚਮਾਰਾਂ ਨੂੰ ਨਾ ਦਿੱਤਾ ਗਿਆ। ਭਗਤ ਰਵਿਦਾਸ ਜੀ ਬੜੇ ਮਾਣ ਨਾਲ ਕਹਿੰਦੇ ਹਨ:

*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬੰਨਾਰਸੀ ਆਸ ਪਾਸਾ ॥*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ॥੩॥੨॥* *(ਪੰਨਾ ੧੨੯੩)*

ਦੇਖੋ ਮੇਰੀ ਜਾਤ ਦੇ ਹੋਰ ਚਮਾਰ ਅਜੇ ਵੀ ਉਸੇ ਤਰ੍ਹਾਂ ਬਨਾਰਸ ਦੇ ਆਸ ਪਾਸ ਡੰਗਰਾਂ ਦੀਆਂ ਲਾਸ਼ਾਂ ਪਏ ਢੋਂਦੇ ਹਨ, ਉਨ੍ਹਾਂ ਦੀ ਕੋਈ ਇੱਜ਼ਤ ਨਹੀਂ ਕਰਦਾ ਪਰ ਮੈਂ ਉਨ੍ਹਾਂ ਵਿਚੋਂ ਭਗਤੀ ਕਰ ਕੇ ਇਤਨਾ ਉੱਚਾ ਹੋ ਗਿਆ ਹਾਂ ਕਿ ਵੱਡੇ-ਵੱਡੇ ਪੰਡਤ ਵੀ ਮੈਨੂੰ ਨਮਸ਼ਕਾਰ ਕਰਦੇ ਹਨ। ਗੁਰੂ ਸਾਹਿਬਾਨ ਨੇ ਇਹ ਵਾਧਾ ਕੀਤਾ ਕਿ ਮਨੁੱਖ ਨੂੰ 'ਰਾਮ ਕੀ ਅੰਸ਼' ਹੋਣ ਕਰਕੇ ਹੀ ਉੱਚਾ ਮੰਨਿਆ ਅਤੇ ਮਨੁੱਖ ਨੂੰ ਮਨੁੱਖ ਕਰਕੇ ਹੀ ਬਰਾਬਰ ਜਾਤਾ:

*ਹਿੰਦੂ ਤੁਰਕ ਕੋਊ ਰਾਫਜੀ ਇਮਾਮਸਾਫੀ,*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥੮੫॥...*
*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ ਏਕੈ ਕਾਨ, ਏਕੈ ਦੇਹ, ਏਕੈ ਬਾਨ,*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥੧੬॥੮੬॥*

ਇਸ ਸਿਖਿਆ ਦੇ ਸਾਹਮਣੇ ਛੂਤ-ਛਾਤ ਜਾਂ ਜਾਤ-ਪਾਤ ਦੇ ਵਹਿਮ ਕਦ ਠਹਿਰ ਸਕਦੇ ਸਨ ? ਇਸ ਸਿਖਿਆ ਨੇ ਮਨੁੱਖਾਂ ਦੀ ਕਦਰ ਮਨੁੱਖਾਂ ਵਿਚ ਵਧਾ ਦਿੱਤੀ ਅਤੇ ਜਿਹੜੇ ਲੋਕ ਸਦੀਆਂ ਤੋਂ ਆਪਣੇ ਆਪ ਨੂੰ ਦੁਨੀਆਂ ਦੀ ਰਹਿੰਦ-ਖੂੰਹਦ ਕਰਕੇ ਮੰਨਦੇ ਆਏ ਸਨ ਅਤੇ ਆਤਮਕ, ਮਾਨਸਕ ਅਤੇ ਸਰੀਰਕ ਗੁਲਾਮੀ ਵਿਚ ਪਏ ਹੋਏ ਆਪਣੇ ਜਿਹੇ ਮਨੁੱਖਾਂ ਅੱਗੇ ਸਿਰ ਚੁੱਕਣ ਦਾ ਹੀਆ ਨਹੀਂ ਸਨ ਕਰਦੇ, ਉਨ੍ਹਾਂ ਦੇ ਦਿਲਾਂ ਵਿਚ ਉਤਾਂਹ ਉਠਣ ਦੀ ਆਸ ਤੇ ਦਲੇਰੀ ਬੱਝ ਗਈ।

ਆਵਾਗਉਣ ਵਿਚ ਯਕੀਨ ਕਾਇਮ ਰਿਹਾ, ਕਿਉਂਕਿ ਇਹ ਇਕ ਅਸੂਲੀ ਸਚਾਈ ਹੈ ਜਿਸ ਦੇ ਸਬੂਤ ਕਈ ਵਾਰੀ ਪ੍ਰਤੱਖ ਤਜਰਬੇ ਤੋਂ ਮਿਲ ਸਕਦੇ ਹਨ ਪਰ ਇਸ ਅਸੂਲ ਦੇ ਨਾਲ ਲਗਦੇ ਕਰਮ ਫ਼ਲਸਫ਼ੇ ਨੂੰ ਰੱਦ ਕੇ ਫ਼ਜ਼ਲ ਜਾਂ ਬਖਸ਼ਿਸ਼ ਦਾ

ਅਸੂਲ ਮੰਨਿਆ ਗਿਆ। ਮਨੁੱਖ ਭਾਵੇਂ ਕਿਤਨੇ ਜਨਮ ਕੁਕਰਮਾਂ ਵਿਚ ਲੱਗਾ ਰਿਹਾ ਹੋਵੇ ਪਰ ਇਕ ਵੇਰ ਗੁਰੂ ਦੀ ਸ਼ਰਨ ਆ ਕੇ ਨਾਮ ਦਾ ਸਿਮਰਨ ਕਰੇ ਤਾਂ ਉਸ ਦੇ ਸਾਰੇ ਪਾਪ ਕੱਟੇ ਜਾ ਕੇ ਜੀਵਨ ਪੂਰਨ ਤੌਰ 'ਤੇ ਸ਼ੁਧ ਤੇ ਹਰੀ ਮੇਲ ਵਾਲਾ ਹੋ ਜਾਂਦਾ ਹੈ :

*ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥*
*ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩॥*
*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥*

*(ਮਾਰੂ ਮਹਲਾ ੧, ਪੰਨਾ ੯੯੦)*

*ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥*
*ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥*
*ਗੁਰ ਪਰਸਾਦੀ ਜੀਵਤੁ ਮਰੈ ਉਲਟੀ ਹੋਵੈ ਮਤਿ ਬਦਲਾਹੁ ॥*
*ਨਾਨਕ ਮੈਲੁ ਨ ਲਗਈ ਨਾ ਫਿਰਿ ਜੋਨੀ ਪਾਹੁ ॥੧॥*

*(ਸਲੋਕ ਮਹਲਾ ੩, ਪੰਨਾ ੬੫੧)*

ਇਹ ਸਿਖਿਆ ਚੋਖੀ ਆਸ ਤੇ ਦਲੇਰੀ ਵਾਲੀ ਹੈ ਪਰ ਮਨੁੱਖ ਨੂੰ ਪਾਪ ਤੋਂ ਬਚਾਉਣ ਤੇ ਪੁੰਨ ਵੱਲ ਪ੍ਰੇਰਨ ਲਈ ਨਿਰੀ ਦਲੇਰੀ ਤੇ ਸ੍ਵੈ-ਪ੍ਰਤੀਤ ਕਾਫੀ ਨਹੀਂ। ਪਾਪ ਦੀ ਪ੍ਰੇਰਨਾ ਇੰਨੀ ਪ੍ਰਬਲ ਹੈ ਤੇ ਮਨੁੱਖ ਦੀਆਂ ਆਪਣੀਆਂ ਤਾਕਤਾਂ ਕਿਸੇ ਗੱਲ ਦੇ ਸਮਰਥ ਨਹੀਂ। ਭਗਤ ਫ਼ਰੀਦ ਜੀ ਇਸੇ ਕਮਜ਼ੋਰੀ ਨੂੰ ਮਹਿਸੂਸ ਕਰਕੇ ਕਹਿੰਦੇ ਹਨ:

*ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ ॥ (ਪੰਨਾ ੭੯੪)*

'ਇਕ ਤਾਂ ਆਪ ਇਸਤਰੀ ਪਤਲੀ ਕਮਜ਼ੋਰ ਹੈ, ਉਤੋਂ ਮਾਲਕ ਏਡੇ ਕਰੜੇ ਹੁਕਮ ਚਾੜ੍ਹਦਾ ਰਹਿੰਦਾ ਹੈ। ਭਾਵ ਇਹ ਕਿ ਮਨੁੱਖ ਦੀਆਂ ਆਪਣੀਆਂ ਬਿਰਤੀਆਂ, ਆਪਣੇ ਖ਼ਿਆਲ, ਆਪਣੇ ਜਜ਼ਬੇ ਇੰਨੇ ਕਮਜ਼ੋਰ ਹਨ ਕਿ ਉਸ ਨੂੰ ਆਪਣਾ ਆਪ ਸੰਭਾਲਣਾ ਔਖਾ ਹੋ ਜਾਂਦਾ ਹੈ ਪਰ ਉਤੋਂ ਵਾਹਿਗੁਰੂ ਦੇ ਹੁਕਮ ਡਾਢੇ ਹਨ, ਜਿਵੇਂ:

*ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥ (ਪੰਨਾ ੪੮੮)*

*ਨਰ ਅਚੇਤ ਪਾਪ ਤੇ ਡਰੁ ਰੇ ॥ (ਪੰਨਾ ੨੨੦)*

*ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥ (ਦਸਮ ਗ੍ਰੰਥ, ਪੰਨਾ ੮੪੨)*

ਅਜਿਹੀ ਹਾਲਤ ਵਿਚ ਮਨੁੱਖ ਕਿਤਨਾ ਹੀਆ ਪਿਆ ਕਰੇ ਨਿਰੇ ਹੀਏ ਨਾਲ ਵੱਡੀਆਂ ਛਾਲਾਂ ਨਹੀਂ ਮਾਰ ਹੁੰਦੀਆਂ, ਅਗਾਂਹ ਵਧ-ਵਧ ਕੇ ਨੇਕੀ ਤੇ ਕੁਰਬਾਨੀ ਕਰਨੀ ਤਾਂ ਦੂਰ ਰਹੀ, ਨਿਰੇ ਪਾਪਾਂ ਤੋਂ ਬਚਣਾ ਵੀ ਔਖਾ ਹੁੰਦਾ ਹੈ। ਫਿਰ ਕੀ ਕੀਤਾ ਜਾਵੇ ?

ਸੰਸਾਰ ਦੇ ਆਗੂਆਂ ਨੇ ਇਸ ਸਵਾਲ ਦੇ ਕਈ ਹੱਲ ਦੱਸੇ ਹਨ। ਕਿਸੇ ਨੇ ਗਿਆਨ, ਕਿਸੇ ਨੇ ਜਪ, ਕਿਸੇ ਨੇ ਤਪ, ਕਿਸੇ ਨੇ ਪੂਜਾ, ਕਈ ਸਾਧਨ ਦੱਸੇ। ਕਿਸੇ ਨੇ ਕਿਸੇ ਮਨੋਹਰ ਹਸਤੀ ਦੀ ਪ੍ਰੇਮਾ-ਭਗਤੀ ਦੱਸੀ। ਗੁਰੂ ਸਾਹਿਬਾਨ ਨੇ ਕੀ ਦੱਸਿਆ?

ਗੁਰੂ ਸਾਹਿਬਾਨ ਨੇ ਉਹ ਸਾਧਨ ਦੱਸਿਆ, ਜੋ ਬਹੁਤ ਹੀ ਸਾਦਾ ਪਰ ਕਮਾਲ ਦੇ ਅਚੰਭੇ ਪੈਦਾ ਕਰਨ ਵਾਲਾ ਸੀ। ਉਨ੍ਹਾਂ ਨੇ ਦੇਖਿਆ ਕਿ ਪਾਪ ਦਾ ਟਾਕਰਾ ਕਰਨਾ ਅਤੇ ਭਲਾ ਕਰਨ ਲਈ ਤਤਪਰ ਰਹਿਣਾ ਬਹੁਤ ਔਖਾ ਹੈ। ਚੰਗੇ ਮਨੁੱਖ ਉਂਞ ਵੀ ਥੋੜ੍ਹੇ ਹੁੰਦੇ ਹਨ, ਫਿਰ ਉਨ੍ਹਾਂ ਵਿਚ ਵੀ ਵੱਧ ਤੋਂ ਵੱਧ ਤਾਕਤ ਇਤਨੀ ਨਹੀਂ ਹੁੰਦੀ ਕਿ ਇੱਡਾ ਵੱਡਾ ਭਾਰ ਚੁੱਕ ਸਕਣ। ਨਾਲ ਹੀ ਗੁਰੂ ਸਾਹਿਬਾਨ ਨੇ ਵੇਖਿਆ ਕਿ ਮਨੁੱਖ ਭਾਵੇਂ ਆਪਣੇ ਆਸਰੇ ਬਹੁਤ ਤ੍ਰਾਣ ਨਹੀਂ ਰੱਖਦਾ ਪਰ ਜਦ ਉਸ ਦੇ ਅੰਦਰ ਇਕ ਅਦੁੱਤੀ ਸ਼ਖ਼ਸੀਅਤ ਦੀ ਤਾਕਤ ਭਰੀ ਜਾਵੇ ਤਾਂ ਉਹ ਅਮਿੱਟ ਤਾਕਤਾਂ ਦਾ ਮਾਲਕ ਬਣ ਜਾਂਦਾ ਹੈ। ਇਹ ਤਾਕਤ ਗੁਰੂ ਦੀ ਸ਼ਖ਼ਸੀਅਤ ਦੀ ਹੈ।

## ਸਿੱਖ ਦੇ ਅੰਦਰ ਗੁਰੂ

ਸਿੱਖ ਦੇ ਅੰਦਰ ਗੁਰੂ ਦਾ ਵਾਸਾ ਹੋਣਾ ਚਾਹੀਦਾ ਹੈ ਕਿ ਸਿੱਖ, ਸ਼ੁੱਧ ਹਿਰਦੇ ਵਾਲਾ ਸਿੱਖ, ਗੁਰੂ ਦੀ ਸਿਖਿਆ ਉੱਤੇ ਚਲਣ ਵਾਲਾ ਸਿੱਖ ਬਹੁਤ ਕੁਝ ਤ੍ਰਾਣ ਰੱਖਦਾ ਹੈ ਪਰ ਜਦ ਇਹੋ ਜਿਹੇ ਸਿੱਖ ਦੇ ਅੰਦਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜਿਹੀ ਡਿਨੈਮਿਕ (Dynamic) ਹਸਤੀ ਦਾ ਵਾਸਾ ਹੋ ਜਾਵੇ ਤਾਂ ਉਹ ਅਦੁੱਤੀ ਸ਼ਕਤੀਆਂ ਦਾ ਮਾਲਕ ਹੋ ਜਾਂਦਾ ਹੈ। ਉਸ ਨੂੰ 'ਖ਼ਾਲਸਾ' ਕਹਿੰਦੇ ਹਨ:

*ਖਾਲਸਾ ਮੇਰੋ ਰੂਪ ਹੈ ਖਾਸ॥*
*ਖਾਲਸੇ ਮਹਿ ਹਉਂ ਕਰਹੁ ਨਿਵਾਸ॥*

ਇਹੋ ਜਿਹਾ ਸਿੱਖ ਕੇਵਲ ਇਕ ਮਨੁੱਖ ਦੀ ਤਾਕਤ ਨਹੀਂ ਰੱਖਦਾ, ਉਹ ਸਵਾ ਲੱਖ ਦੇ ਬਰਾਬਰ ਹੋ ਜਾਂਦਾ ਹੈ। ਨਿਰਾ ਸਰੀਰਕ ਤ੍ਰਾਣ ਵਿਚ ਨਹੀਂ ਸਗੋਂ ਆਤਮਕ ਬਲ ਵਿਚ ਵੀ ਉਹ ਅਦੁੱਤੀ ਹੁੰਦਾ ਹੈ। ਲੱਖਾਂ ਆਦਮੀ ਕਾਮ, ਕ੍ਰੋਧ ਆਦਿ ਪਾਪਾਂ ਵਿਚ ਡਿੱਗ ਜਾਣ ਤਾਂ ਡਿੱਗ ਜਾਣ ਪਰ ਦਸਮੇਸ਼ ਦਾ ਰੂਪ ਖਾਲਸਾ ਨਹੀਂ ਡਿੱਗੇਗਾ। ਉਹ ਜਿਥੇ ਵੀ ਖੜਾ ਹੋਵੇਗਾ ਆਪਣੇ ਆਪ ਨੂੰ ਗੁਰੂ ਕਲਗੀਆਂ ਵਾਲੇ ਦਾ ਪ੍ਰਤੀਨਿਧ ਜਾਣ ਕੇ ਖੜਾ ਹੋਵੇਗਾ। ਉਹ ਸਮਝੇਗਾ ਕਿ ਮੇਰੇ ਹੱਥ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਝੰਡਾ ਹੈ। ਕੀ ਮੈਂ ਇਸ ਨੂੰ ਨੀਵਾਂ ਕਰ ਸਕਦਾ ਹਾਂ ? ਨਹੀਂ, ਕਦੀ ਨਹੀਂ। ਕੀ ਮੈਂ ਇਸ ਨੂੰ ਇਥੇ ਹੀ ਛੱਡ ਕੇ ਭੱਜ ਜਾਵਾਂ ? ਨਹੀਂ, ਕਦੀ ਨਹੀਂ। ਇਹ ਯਕੀਨ, ਇਹ ਅਸੂਲ ਸਿੱਖ ਨੂੰ ਆਪਣੀ ਥਾਂ 'ਤੇ ਦ੍ਰਿੜ੍ਹ ਰੱਖਦਾ ਹੈ। ਉਹ ਔਖੇ ਵੇਲੇ ਪੁਸਤਕਾਂ ਦੀਆਂ ਤੁਕਾਂ ਯਾਦ ਕਰਨ ਤੋਂ ਪਹਿਲੋਂ ਦਸਮੇਸ਼ ਗੁਰੂ ਦੇ ਰੂਪ ਹੋਣ ਨੂੰ ਅਨੁਭਵ ਕਰੇਗਾ। ਭਾਈ ਜੋਗਾ ਸਿੰਘ ਨੂੰ ਕਾਮ ਵਿਚ ਡਿੱਗਣ ਤੋਂ ਕਿਸ ਨੇ ਬਚਾਇਆ ਸੀ ? ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਦੇ ਦਰਸ਼ਨਾਂ ਨੇ, ਜੋ ਉਸ ਨੂੰ ਆਪਣੇ ਸਿੱਖੀ ਬਾਣੇ ਵਿਚ ਵਿਖਾਈ ਦਿੰਦੇ ਸਨ।

## ਪੰਥ ਦੇ ਅੰਦਰ ਗੁਰੂ

ਇਸ ਦੇ ਨਾਲ ਹੀ ਗੁਰੂ ਸਾਹਿਬਾਨ ਨੇ ਮਨੁੱਖ ਜਾਤੀ ਦੀ ਆਤਮਕ ਸ਼ਕਤੀ ਨੂੰ ਲੱਖ ਗੁਣਾ ਹੋਰ ਵਧਾਉਣ ਲਈ ਇਕ ਹੋਰ ਪ੍ਰਬੰਧ ਕੀਤਾ। ਉਹ ਇਹ ਕਿ ਸੰਗਤ ਨੂੰ ਜਥੇਬੰਦ ਕਰ ਕੇ ਆਪਣੇ ਆਪ ਨੂੰ ਉਸ ਵਿਚ ਦਾਖ਼ਲ ਕੀਤਾ। ਜਥੇਬੰਦੀ ਸਿੱਖ ਧਰਮ ਦਾ ਅੰਗ ਬਣ ਗਈ। ਸਿੱਖ ਧਰਮ ਇਕ ਅਮਲੀ ਧਰਮ ਹੈ। ਇਹਦੇ ਵਿਚ ਮਨੁੱਖ ਦਾ ਸਭ ਤੋਂ ਵੱਡਾ ਕੰਮ ਨਾਮ ਜਪਣਾ ਤੇ ਸੇਵਾ ਕਰਨੀ ਹੈ। ਨਾਮ ਜਪਣ ਤੋਂ ਭਾਵ ਵਾਹਿਗੁਰੂ ਹਾਜ਼ਰ-ਨਾਜ਼ਰ ਜਾਣ ਕੇ ਉਸ ਦੇ ਗੁਣ ਗਾਉਣੇ ਅਤੇ ਇਉਂ ਲਿਵ ਨੂੰ ਉੱਚਾ ਕਰ ਕੇ ਵਾਹਿਗੁਰੂ ਨਾਲ ਮਿਲਾ ਦੇਣਾ ਹੈ। ਇਹ ਕੰਮ ਸੰਗਤ ਵਿਚ ਜੁੜ ਕੇ ਕੀਰਤਨ ਕਰਨ ਜਾਂ ਸੁਣਨ ਨਾਲ ਸਹਿਜੇ ਹੋ ਸਕਦਾ ਹੈ। ਸੇਵਾ ਵੀ ਜਥੇਬੰਦ ਹੋ ਕੇ ਕਰਨ ਨਾਲ ਛੇਤੀ ਹੋ ਸਕਦੀ ਹੈ। ਸੇਵਾ ਸਫਲ ਉਹੀ ਹੈ ਜੋ ਘੱਟ ਤੋਂ ਘੱਟ ਜਤਨ ਨਾਲ ਵਧੀਕ ਤੋਂ ਵਧੀਕ ਹੋ ਸਕੇ। ਜੇ ਬਦਾਮ ਭੰਨਣ ਲਈ ਮਸ਼ੀਨੀ ਹਥੌੜਾ ਵਰਤਣ ਲੱਗੀਏ ਤਾਂ ਕੋਈ ਸਿਆਣਪ ਜਾਂ ਸੰਜਮ ਵਾਲੀ ਗੱਲ ਨਹੀਂ ਹੋਵੇਗੀ। ਇਸੇ ਤਰ੍ਹਾਂ ਜੇ ਅੱਗ ਦੇ ਬੁਝਾਉਣ ਲਈ ਸਾਰੇ ਆਦਮੀ ਹੱਥ ਪੈਰ ਮਾਰਨ ਲੱਗ ਪੈਣ ਤੇ ਕਿਸੇ ਨੇਮ ਅਨੁਸਾਰ ਕੰਮ ਨਾ ਕਰਨ ਤਾਂ ਸਹਾਇਤਾ ਕਰਨ ਦੀ ਥਾਂ ਵਿਗਾੜ ਪੈਦਾ ਕਰ ਦੇਣਗੇ। ਇਸ ਲਈ ਹਰ ਇਕ ਅਮਲੀ ਕੰਮ ਵਿਚ, ਜਿਥੇ ਇਕ ਤੋਂ ਵਧੀਕ ਮਨੁੱਖਾਂ ਦਾ ਵਾਹ ਪਏ, ਜਥੇਬੰਦੀ ਦੀ ਲੋੜ ਹੈ। ਧਰਮ ਵੀ ਇਹੋ ਜਿਹਾ ਇਕ ਕੰਮ ਹੈ। ਜਿਸ ਵਿਚ ਹਜ਼ਾਰਾਂ ਲੱਖਾਂ ਨੇ ਮਿਲ ਕੇ ਇਕੋ ਆਦਰਸ਼ 'ਤੇ ਚੱਲਣਾ ਹੁੰਦਾ ਹੈ। ਇਸ ਵਿਚ ਜਥੇਬੰਦੀ ਦੀ ਡਾਢੀ ਲੋੜ ਹੈ। ਧਰਮ ਵਿਚ ਜਥੇਬੰਦੀ ਦੀ ਤਦ ਹੀ ਲੋੜ ਨਹੀਂ ਹੁੰਦੀ, ਜਦ ਇਸ ਵਿਚ ਮਨੁੱਖਾਂ ਦਾ ਕੋਈ ਅਮਲੀ ਜਾਂ ਸਾਂਝਾ ਕੰਮ ਨਾ ਹੋਵੇ, ਜਿਵੇਂ ਅੱਖਾਂ ਮੀਚ ਕੇ ਰੱਬ ਦੇ ਧਿਆਨ ਵਿਚ ਜੁੜਨਾ ਜਾਂ ਜੰਗਲਾਂ ਵਿਚ ਜਾ ਕੇ ਆਪਣੇ ਆਪ ਨੂੰ ਪਿਆ ਸੁਕਾਉਣਾ ਤੇ ਮੁਕਾਉਣਾ ਪਰ ਜਿਥੇ ਧਰਮ ਅਮਲੀ ਸੇਵਾ ਵਾਲਾ ਹੋਵੇ, ਉਥੇ ਜਥੇਬੰਦੀ ਬਿਨਾਂ ਕੰਮ ਨਹੀਂ ਸਰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਲਈ ਬਾਣੀ ਤੇ ਸੰਗਤ ਨੂੰ ਹੀ ਵਸੀਲੇ ਕਰਕੇ ਵਰਤਿਆ:

*ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ।* (ਵਾਰ 1/42)

ਪਹਿਲੇ ਨੌਂ ਗੁਰੂ ਸਾਹਿਬਾਨ ਦੇ ਵੇਲੇ ਵੀ ਸਿੱਖ ਸੰਗਤ ਦਾ ਬਹੁਤ ਮਾਣ ਸੀ ਪਰ ਗੁਰੂ ਜੀ ਦੀ ਆਪਣੀ ਅਗਵਾਈ ਦੀ ਸਦਾ ਲੋੜ ਰਹਿੰਦੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਅਗਵਾਈ ਨੂੰ ਸੰਕੋਚ ਲਿਆ ਅਤੇ ਸੰਗਤ ਨੂੰ ਜਥੇਬੰਦ ਕਰ ਕੇ ਇਸੇ ਨੂੰ ਸ਼ਖਸੀ ਗੁਰਿਆਈ ਸੌਂਪ ਦਿੱਤੀ ਤੇ ਆਤਮਕ ਅਗਵਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਸ ਰਹਿਣ ਦਿੱਤੀ।

ਗੁਰੂ ਜੀ ਨੇ ਇਸ ਜਥੇਬੰਦੀ ਦੀ ਨੀਂਹ ਅੰਮ੍ਰਿਤ ਉੱਤੇ ਰੱਖੀ। ਹੁਣ ਗੁੰਜਾਇਸ਼ ਨਹੀਂ ਸੀ ਕਿ ਸਿੱਖ ਖਿੰਡੇ-ਪੁੰਡੇ ਰਹਿਣ ਜਾਂ ਅੱਧ-ਪਚੱਧ ਯਕੀਨ ਰੱਖਣ ਵਾਲੇ ਹੋਣ।

ਸਭ ਲਈ ਇਕੋ ਜਿਹੇ ਨੇਮ ਦੱਸੇ ਗਏ, ਜਿਨ੍ਹਾਂ ਨੂੰ ਰਹਿਤ ਮਰਯਾਦਾ ਕਹਿੰਦੇ ਹਨ। ਇਸ ਜਥੇਬੰਦੀ ਨੂੰ ਗੁਰਿਆਈ ਦੀ ਪਦਵੀ ਦਿੱਤੀ ਗਈ। ਅੱਗੇ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਕਿਹਾ ਜਾਂਦਾ ਸੀ, ਹੁਣ ਨਾਲ ਹੀ ਉਨ੍ਹਾਂ ਦਾ ਰੂਪ 'ਗੁਰੂ ਪੰਥ' 'ਗੁਰਸੰਗਤ' ਅਖਵਾਣ ਲੱਗਾ:

> *'ਜੇ ਚਾਹੇ ਕਿ ਦਰਸ਼ਨ ਕਰਾਂ, ਜਿਥੇ ਖਾਲਸੇ ਦਾ ਇਕੱਠ ਹੋਵੇ, ਉਥੇ ਜਾਇ ਕੈ ਅਦਬ ਨਾਲ ਦਰਸ਼ਨ ਕਰੈ ਪ੍ਰਤੀਤ ਕਰਕੈ, ਦਰਸ਼ਨ ਗੁਰੂ ਦਾ ਪ੍ਰਾਪਤ ਹੋਵੇਗਾ।*
>
> *(ਪ੍ਰੇਮ ਸੁਮਾਰਗ)*

ਗੁਰੂ ਜੀ ਵਿਚ ਮੁੱਢ ਤੋਂ ਹੀ ਦੋ ਚੀਜ਼ਾਂ ਕੰਮ ਕਰਦੀਆਂ ਆਈਆਂ ਸਨ। ਇਕ ਬਾਣੀ, ਦੂਜੀ ਸੰਗਤ; ਇਕ ਜੋਤਿ ਦੂਜੀ ਜੁਗਤਿ ਜਾਂ ਸ਼ਖ਼ਸੀਅਤ। ਦੱਸਾਂ ਗੁਰੂ ਸਾਹਿਬਾਨ ਤਕ ਇਹ ਦੋਵੇਂ ਚੀਜ਼ਾਂ ਇਕੋ ਹਸਤੀ (ਗੁਰੂ) ਵਿਚ ਰਹਿੰਦੀਆਂ ਸਨ। ਹੁਣ ਬਾਣੀ ਜਥੇਬੰਦ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ਼ਕਲ ਵਿਚ ਸਥਾਪਨ ਕੀਤੀ ਗਈ ਅਤੇ ਸੰਗਤ ਜਥੇਬੰਦ ਹੋ ਕੇ ਗੁਰੂ ਪੰਥ ਬਣ ਗਈ। ਜਿਤਨਾ ਤੇਜ ਪਰਤਾਪ ਗੁਰੂ ਜੀ ਦੀ ਅਦੁੱਤੀ ਸ਼ਖ਼ਸੀਅਤ ਵਿਚ ਸੀ, ਉਹ ਸਾਰਾ ਗੁਰੂ ਪੰਥ ਨੂੰ ਦਿੱਤਾ ਗਿਆ।

ਇਸ ਵਿਚ ਹਰ ਇਕ ਅੰਮ੍ਰਿਤਧਾਰੀ ਸਿੱਖ ਧਾਰਮਕ ਤੌਰ 'ਤੇ ਬਰਾਬਰ ਪਦਵੀ ਰੱਖਦਾ ਹੈ। ਤੀਵੀਂ ਨੂੰ ਓਹੀ ਅਧਿਕਾਰ ਪ੍ਰਾਪਤ ਹਨ ਜੋ ਮਰਦ ਨੂੰ। ਸਿੱਖਾਂ ਨੇ ਜਿਥੇ ਕੋਈ ਪੰਥਕ ਕੰਮ ਕਰਨਾ ਹੋਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕੱਠੇ ਹੋ ਕੇ ਗੁਰਮਤਾ ਸੋਧ ਲੈਣ। ਇਹ ਮਤਾ ਗੁਰੂ ਦਾ ਮਤਾ ਹੋਵੇਗਾ ਅਤੇ ਇਸ ਦਾ ਉਲੰਘਣ ਕਰਨਾ ਗੁਰੂ ਦੀ ਆਗਿਆ ਦਾ ਭੰਗ ਕਰਨਾ ਹੈ। ਇਸ ਅਸੂਲ ਨੇ ਸਿੱਖਾਂ ਵਿਚ ਇਕ-ਮੁੱਠ ਹੋ ਕੇ ਕੰਮ ਕਰਨ ਤੋਂ ਛੁੱਟ ਇਕ ਅਗੰਮੀ ਤਾਕਤ ਪਾ ਦਿੱਤੀ, ਜਿਸ ਨਾਲ ਉਹ ਸੰਸਾਰ ਦੀਆਂ ਸਾਰੀਆਂ ਸ਼ਖਸੀ ਤੇ ਜਥੇਬੰਦ ਤਾਕਤਾਂ ਕੋਲੋਂ ਵਧੀਕ ਤਾਕਤਵਰ ਹੋ ਗਏ ਅਤੇ ਇਤਿਹਾਸ ਵਿਚ ਉਹ ਉਹ ਕਾਰਨਾਮੇ ਕਰ ਵਿਖਾਏ ਜਿਨ੍ਹਾਂ ਨੂੰ ਪੜ੍ਹ ਕੇ ਲੋਕ ਦੰਗ ਰਹਿ ਜਾਂਦੇ ਹਨ।

# ਸਿੱਖੀ ਅਤੇ ਹਿੰਦੂਤ੍ਵ

## ਕੀ ਸਿੱਖ ਹਿੰਦੂ ਹਨ ?

ਚੰਗੇ ਅਤੇ ਭਲੇਮਾਣਸੀ ਸਮਿਆਂ ਵਿਚ ਇਹ ਸਵਾਲ ਉਠਦਾ ਹੀ ਨਹੀਂ। ਇਹ ਤਦੋਂ ਹੀ ਉਠਦਾ ਹੈ ਜਦੋਂ ਹਿੰਦੂਆਂ ਅਤੇ ਸਿੱਖਾਂ ਵਿਚ ਦੁਫੇੜ ਪੈਦਾ ਹੁੰਦਾ ਹੈ। ਮੈਂ ਦੋਹਾਂ ਧਿਰਾਂ ਵਿਚ ਮੇਲ ਵੇਖਣਾ ਚਾਹੁੰਦਾ ਹਾਂ, ਇਸ ਲਈ ਮੈਂ ਬਹੁਤ ਔਖਾ ਹੋ ਕੇ ਇਸ ਸਵਾਲ ਦਾ ਉੱਤਰ ਦੇਣ ਲੱਗਾ ਹਾਂ ਪਰ ਅੱਜ ਕਲ੍ਹ ਇਹ ਸਵਾਲ ਧਿੰਗੋਜ਼ੋਰੀ ਸਿੱਖਾਂ ਉੱਤੇ (ਅਤੇ ਸ਼ਾਇਦ ਹਿੰਦੂਆਂ ਉੱਤੇ ਵੀ) ਆ ਪਿਆ ਹੈ, ਇਸ ਲਈ ਮੈਂ ਇਸ ਸਬੰਧ ਵਿਚ ਕੁਝ ਇਤਿਹਾਸਕ ਤੇ ਧਾਰਮਕ ਸਚਾਈਆਂ ਪੇਸ਼ ਕਰਨਾ ਚਾਹੁੰਦਾ ਹਾਂ, ਤਾਂ ਜੋ ਸੱਚ ਦੇ ਢੂੰਡਾਊ ਇਨ੍ਹਾਂ ਦੋ ਮਹਾਨ ਧਿਰਾਂ ਦੇ ਆਪੋ ਵਿਚ ਦੇ ਸਬੰਧ ਠੀਕ-ਠੀਕ ਸਮਝ ਸਕਣ ਅਤੇ ਆਪੋ ਵਿਚ ਦਾ ਬਣਿਆ-ਬਣਾਇਆ ਮੇਲ ਟੁੱਟਣ ਨਾ ਦੇਣ।

ਹਿੰਦੂਤ੍ਵ ਤੋਂ ਕੀ ਭਾਵ ਹੈ ? ਕੀ ਇਹ ਇਕ ਸੱਭਿਆਚਾਰ ਹੈ ਜਾਂ ਧਰਮ ?

(੧) ਕਈਆਂ ਦਾ ਖਿਆਲ ਹੈ ਕਿ ਹਿੰਦੂਤ੍ਵ ਇਕ ਸੱਭਿਆਚਾਰ ਹੈ, ਜਿਸ ਦੇ ਦਾਇਰੇ ਵਿਚ ਉਹ ਸਭ ਲੋਕ ਆ ਜਾਂਦੇ ਹਨ ਜਿਨ੍ਹਾਂ ਦੇ ਵੱਡੇ-ਵਡੇਰੇ ਹਿੰਦ ਵਿਚ ਆਉਣ ਵਾਲੇ ਆਰੀਆ ਸਨ। ਕਈ ਵਿਚਾਰਵਾਨ ਇਸ ਦਾਇਰੇ ਨੂੰ ਹੋਰ ਵੀ ਚੁੜੇਰਾ ਕਰਨ ਲਈ ਇਹ ਕਹਿ ਦਿੰਦੇ ਹਨ ਕਿ ਉਹ ਸਾਰੇ ਲੋਕ ਹਿੰਦੂ ਪਦ ਦੇ ਅਧਿਕਾਰੀ ਹਨ ਜਿਨ੍ਹਾਂ ਦੇ ਧਰਮ ਭਾਰਤ ਵਿਚ ਪੈਦਾ ਹੋਏ।

ਜੇ ਹਿੰਦੂ ਇਕ ਕਲਚਰ ਜਾਂ ਸੱਭਿਆਚਾਰ ਦੇ ਸਾਂਝੀਵਾਲ ਹਨ, ਤਾਂ ਸਿੱਖ ਕੀ ਹਨ ? ਕਈ ਸਿੱਖ ਆਗੂ ਵੀ ਇਹ ਕਹਿ ਦਿੰਦੇ ਹਨ ਕਿ ਸਾਡਾ ਮੱਤ ਤਾਂ ਹਿੰਦੂ ਨਹੀਂ ਪਰ ਸਾਡਾ ਸੱਭਿਆਚਾਰ ਹਿੰਦੂ ਹੈ। ਸੱਭਿਆਚਾਰ ਕੀ ਹੁੰਦਾ ਹੈ ? ਇਹ ਸੱਭਿਅਤਾ ਨਹੀਂ ਸਗੋਂ ਇਸ ਦੇ ਪਿੱਛੇ ਕੰਮ ਕਰਨ ਵਾਲੇ ਕੋਮਲ ਖਿਆਲਾਂ ਜਾਂ ਭਾਵਾਂ ਨੂੰ ਸੱਭਿਆਚਾਰ ਕਹਿੰਦੇ ਹਨ। ਸੱਭਿਅਤਾ ਨਾਂ ਹੈ ਰਹਿਣੀ-ਬਹਿਣੀ ਦੀਆਂ ਕੋਮਲ ਜਾਚਾਂ ਦਾ। ਸਵੇਰੇ ਉਠ ਕੇ ਨ੍ਹਾਉਣਾ ਜਾਂ ਰੋਟੀ ਖਾ ਕੇ ਕੁਰਲੀ ਕਰਨੀ ਇਹ ਸੱਭਿਅਤਾ ਦੇ ਚਿੰਨ੍ਹ ਹਨ। ਇਨ੍ਹਾਂ ਪਿੱਛੇ ਕੰਮ ਕਰਨ ਵਾਲਾ ਭਾਵ ਪਵਿੱਤ੍ਰਤਾ ਜਾਂ ਸੁਅੱਛਤਾ ਦਾ ਸੱਭਿਆਚਾਰ ਹੈ। ਸਭਾ-ਸੁਸਾਇਟੀ ਵਿਚ ਸਿਰ ਕੱਜ ਕੇ ਬਹਿਣਾ, ਇਹ ਕਿਸੇ ਸੱਭਿਅਤਾ ਦੀ ਨਿਸ਼ਾਨੀ ਹੈ। ਇਸ ਦੀ ਤਹਿ ਵਿਚ ਆਦਰ ਦਾ ਭਾਵ ਸੱਭਿਆਚਾਰ ਹੈ। ਇਹੋ ਭਾਵ ਕਿਸੇ ਹੋਰ ਸਮਾਜ ਵਿਚ ਸਿਰ ਨੰਗਾ ਕਰਨ ਤੋਂ ਪ੍ਰਗਟ ਹੁੰਦਾ ਹੈ। ਮਹਾਤਮਾ ਗਾਂਧੀ ਦੇ ਚੜ੍ਹਾਈ ਕਰ ਜਾਣ 'ਤੇ ਹਰ ਸ਼ਹਿਰ ਵਿਚ ਸੋਗ ਮਨਾਇਆ ਗਿਆ। ਹਜ਼ਾਰਾਂ ਹਿੰਦੂ ਸਿਰ ਨੰਗੇ ਹੋ ਕੇ ਗਲੀਆਂ ਵਿਚ ਚਲਦੇ ਅਤੇ ਤਾੜੀ ਮਾਰ-

ਮਾਰ ਕੇ ਰਾਮ-ਧੁੰਨ ਗਾਉਂਦੇ ਸਨ ਪਰ ਸਿੱਖ ਲੋਕ, ਦਿਲਾਂ ਵਿਚ ਉਤਨਾ ਹੀ ਦੁੱਖ ਮਨਾਉਂਦੇ ਹੋਏ, ਸਿਰ ਨੰਗਾ ਨਹੀਂ ਕਰ ਸਕਦੇ ਸਨ, ਨਾ ਹੀ ਅਵਤਾਰ-ਪ੍ਰਸਤੀ ਦਾ ਪ੍ਰਚਾਰ ਕਰਨ ਵਾਲੀ ਰਾਮ-ਧੁੰਨ ਗਾ ਸਕਦੇ ਸਨ ਅਤੇ ਨਾ ਹੀ ਨੜੋਏ ਜਿਹੇ ਸੋਗੀ ਮੌਕੇ 'ਤੇ ਤਾੜੀ ਮਾਰਨ ਵਿਚ ਸ਼ਾਮਲ ਹੋ ਸਕਦੇ ਸਨ। ਇਥੇ ਸੋਗ ਦੀ ਸੱਭਿਆਚਾਰੀ ਸਾਂਝ ਹੈ ਪਰ ਇਸ ਸੋਗ ਦੀਆਂ ਜਾਚਾਂ, ਅਰਥਾਤ ਸਭਿਅਤਾ ਦੇ ਪ੍ਰਗਟਾਉ ਵੱਖੋ-ਵੱਖਰੇ ਹਨ। ਸੱਭਿਅਤਾ ਬਾਹਰ ਮੁੱਖੀ ਹੁੰਦੀ ਹੈ ਅਤੇ ਸੱਭਿਆਚਾਰ ਅੰਤਰ-ਮੁੱਖੀ। ਸੱਭਿਆਚਾਰ ਕੌਮੀ ਮਨ ਦੇ ਝੁਕਾਉ, ਉਸ ਦੇ ਖਿਆਲਾਂ ਅਤੇ ਭਾਵਾਂ ਨੂੰ ਕਹਿੰਦੇ ਹਨ ਜੋ ਅਸਲੀ ਤੌਰ 'ਤੇ ਉਸ ਕੌਮ ਦੇ ਫ਼ਲਸਫ਼ੇ, ਧਰਮ ਅਤੇ ਹੁਨਰ ਦੀ ਸ਼ਕਲ ਵਿਚ ਜ਼ਾਹਰ ਹੁੰਦੇ ਹਨ।

ਜੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਅਤੇ ਇਤਿਹਾਸ ਦੀ ਉਸਾਰੀ ਨੂੰ ਗਹੁ ਨਾਲ ਵਿਚਾਰੀਏ ਤਾਂ ਪਤਾ ਲੱਗੇਗਾ ਕਿ ਸਿੱਖ ਲਹਿਰ ਨਾ ਤਾਂ ਨਿਰੋਲ ਹਿੰਦੂ ਸੱਭਿਆਚਾਰ ਨਾਲ ਇਕ-ਮਿਕ ਸੀ ਅਤੇ ਨਾ ਇਸਲਾਮੀ ਸੱਭਿਆਚਾਰ ਨਾਲ, ਸਗੋਂ ਇਹ ਦੋਹਾਂ ਦੇ ਅੰਤ੍ਰੀਵ ਮੇਲ ਤੋਂ ਪੈਦਾ ਹੋਈ ਸੀ। ਉਸ ਵੇਲੇ ਦੀ ਸਾਰੀ ਸਮਾਰੋਹੀ ਲਹਿਰ ਇਕੋ ਪਾਸੇ ਵਗ ਰਹੀ ਸੀ ਅਤੇ ਸਿੱਖ ਗੁਰੂ ਇਸ ਤੋਂ ਅੱਡ ਨਹੀਂ ਸਨ। ਭਗਤੀ ਲਹਿਰ ਉਨ੍ਹਾਂ ਗੁਰੂਆਂ, ਭਗਤਾਂ ਅਤੇ ਫ਼ਕੀਰਾਂ ਦੇ ਮਿਲਵੇਂ ਜਤਨ ਦਾ ਸਿੱਟਾ ਸੀ ਜਿਨ੍ਹਾਂ ਦੇ ਖਿਆਲਾਂ ਤੇ ਭਾਵਾਂ ਵਿਚ ਨਾ ਕੇਵਲ ਹਿੰਦੂ ਪਰੰਪਰਾ ਸਗੋਂ ਇਸਲਾਮੀ ਪਰੰਪਰਾ ਦੀਆਂ ਚੰਗੀਆਂ ਚੰਗੀਆਂ ਗੱਲਾਂ ਵੀ ਕੰਮ ਕਰ ਰਹੀਆਂ ਹਨ। ਜੇ ਹਿੰਦੂਆਂ ਦੇ ਸੱਭਿਆਚਾਰ ਵਿਚੋਂ ਨਿੱਜੀ ਪਵਿੱਤਰਤਾ ਅਤੇ ਭਗਤੀ-ਭਾਵ ਲਿਆ ਗਿਆ ਤਾਂ ਮੁਸਲਮਾਨਾਂ ਦੇ ਸੱਭਿਆਚਾਰ ਤੋਂ ਦੇਵੀ-ਦੇਵਤਿਆਂ ਦੀ ਥਾਂ ਰੱਬ ਦੀ ਏਕਤਾ, ਸੰਸਾਰਕ ਸਬੰਧਾਂ ਤੇ ਫ਼ਰਜ਼ਾਂ ਵਿਚ ਖੁਸ਼ੀ ਲੈਣ ਦਾ ਭਾਵ ਅਤੇ ਉਨ੍ਹਾਂ ਦੇ ਨਿਭਾਉਣ ਲਈ ਜਮਾਤੀ ਤੌਰ 'ਤੇ ਸੰਗਠਿਤ ਹੋਣ ਦੀ ਪਰਪਾਟੀ ਲਈ ਗਈ। ਸਿੱਖ ਧਰਮ ਦੇ ਅਸੂਲਾਂ ਦੀ ਤਹਿ ਵਿਚ ਵੀ ਉਹੀ ਸੱਭਿਆਚਾਰਕ ਸਾਂਝ ਵਰਤੀ ਗਈ। ਰੱਬ ਦੀ ਏਕਤਾ ਦਾ ਸਿਧਾਂਤ ਹੀ ਲਉ। ਹਿੰਦੂ ਸ਼ਾਸਤਰਕਾਰਾਂ ਨੇ ਰੱਬ ਨੂੰ ਜਾਂ ਤਾਂ ਅਗੰਮ-ਅਗਾਧ-ਅਗੋਚਰ ਇਕ ਖਿਆਲੀ ਜਿਹੀ ਹਸਤੀ ਦੱਸ ਕੇ ਮਨੁੱਖੀ ਮਨ ਤੋਂ ਬਹੁਤ ਦੂਰ ਜਾ ਸੁੱਟਿਆ ਸੀ, ਜਾਂ ਮਨੁੱਖ ਦੇ ਨੇੜੇ ਲਿਆਉਣ ਲਈ ਉਸ ਨੂੰ ਸਾਕਾਰ ਬਣਾ ਕੇ ਰਾਮ, ਕ੍ਰਿਸ਼ਨ ਆਦਿ ਦੇ ਰੂਪ ਵਿਚ ਅਵਤਾਰ ਬਣਾ ਦੱਸਿਆ ਸੀ।

ਮੁਸਲਮਾਨਾਂ ਨੇ ਰੱਬ ਨੂੰ ਕੁਦਰਤ ਤੋਂ ਬਾਹਰ ਉੱਚੇ-ਉੱਚੇ ਅਸਮਾਨਾਂ ਉੱਤੇ ਜਾ ਬਿਠਾਇਆ ਅਤੇ ਮਨੁੱਖਾਂ ਦੇ ਅਪਨਾਉਣ ਅਤੇ ਨੇੜਿਉਂ ਹੋ ਕੇ ਪਿਆਰ ਕਰਨ ਜੋਗਾ ਨਾ ਛੱਡਿਆ। ਸਿੱਖ ਗੁਰੂ ਸਾਹਿਬਾਨ ਨੇ ਇਨ੍ਹਾਂ ਦੋਹਾਂ ਖ਼ਿਆਲਾਂ ਨੂੰ ਰਲਾ ਕੇ ਰੱਬ ਦਾ ਸਾਂਝਾ ਰੂਪ ਬਣਾ ਦੱਸਿਆ, ਜਿਸ ਵਿਚ ਰੱਬ "ਬਨਿ ਤਨਿ ਪਰਬਤਿ ਹੈ ਪਾਰਬ੍ਰਹਮੁ" ਅਤੇ "ਸਰਬ ਨਿਵਾਸੀ ਘਟਿ ਘਟਿ ਵਾਸੀ" ਹੁੰਦਿਆਂ ਹੋਇਆਂ "ਲੇਪੁ ਨਹੀ ਅਲਪਹੀਅਉ" ਹੈ, "ਸਭ ਹੀ ਤੇ ਰਹਿਤ ਨਿਰਾਲਮ" ਹੈ।

ਜਿਸ ਤਰ੍ਹਾਂ ਰੱਬ ਬਾਬਤ ਇਸੇ ਤਰ੍ਹਾਂ ਹੋਰਨਾਂ ਕਈ ਵਿਚਾਰਾਂ ਵਿਚ ਸਾਂਝ ਪੈਦਾ ਕੀਤੀ ਗਈ, ਜਿਸ ਕਰਕੇ ਸਿੱਖ ਪੈਂਤੜਾ ਸਭ ਲੋਕਾਂ ਲਈ ਇਕ ਸਾਂਝਾ ਮਿਲੌਨੀ ਪੈਂਤੜਾ ਬਣ ਗਿਆ। ਇਸੇ ਲਈ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਲੱਗੇ ਤਾਂ ਉਨ੍ਹਾਂ ਨੂੰ ਹਿੰਦੂ ਮੁਸਲਮਾਨ ਭਗਤਾਂ ਦੀ ਰਚਨਾ ਸ਼ਾਮਲ ਕਰਨ ਵਿਚ ਕੋਈ ਔਖਿਆਈ ਨਾ ਜਾਪੀ। ਸਗੋਂ ਇਹ ਪਵਿੱਤਰ ਗ੍ਰੰਥ ਨਾ ਕੇਵਲ ਸਿੱਖਾਂ ਲਈ ਸਗੋਂ ਹਿੰਦੂਆਂ ਮੁਸਲਮਾਨਾਂ ਦੀ ਅਗਵਾਈ ਲਈ ਇਕ ਸਾਂਝੀ ਚੀਜ਼ ਬਣ ਗਈ :

*...ਜਿਸ ਕਾ ਸਭਸੁ ਅਧਾਰੋ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥* *(ਪੰਨਾ ੧੪੨੯)*

ਇਸ ਕੌਮਾਂਤਰੀ ਰਚਨਾ ਨੇ ਸੰਸਾਰ ਦੇ ਧਾਰਮਿਕ ਮੰਡਲ ਵਿਚ ਇਕ ਨਵਾਂ ਸੱਭਿਆਚਾਰਕ ਨਜ਼ਰੀਆ ਪੇਸ਼ ਕੀਤਾ। ਉਹ ਇਹ ਕਿ ਧਰਮ ਕੋਈ ਸਿਧਾਂਤਾਂ ਦੀ ਪੰਡ ਨਹੀਂ ਸਗੋਂ ਇਕ ਜੀਵਨ-ਰੌ ਹੈ, ਜਿਸ ਵਿਚ ਕਈ ਵਾਹ ਤੇ ਵਾਹੜੇ ਆ ਪੈਂਦੇ ਹਨ, ਫਿਰ ਵੀ ਉਸ ਦੀ ਏਕਤਾ ਵਿਚ ਫਰਕ ਨਹੀਂ ਪੈਂਦਾ। ਸਿੱਖ ਗੁਰੂ ਸਾਹਿਬਾਨ ਦੇ ਆਪਣੇ ਖਿਆਲ ਆ:ਤਮਾ-ਪਰਮਾਤਮਾ, ਮਨ-ਬੁੱਧੀ, ਪ੍ਰਕਿਰਤੀ, ਜੀਵ, ਮੌਤ, ਬੰਧਨ, ਮੁਕਤੀ, ਅਵਤਾਰ-ਪ੍ਰਸਤੀ ਅਤੇ ਇਕ-ਪ੍ਰਸਤੀ ਆਦਿ ਵਿਸ਼ਿਆਂ ਸਬੰਧੀ ਨਿਖਰੇ ਹੋਏ ਤੇ ਪੱਕੇ ਬੱਝੇ ਹੋਏ ਸਨ ਪਰ ਫਿਰ ਵੀ ਇਨ੍ਹਾਂ ਨੂੰ ਅਵਤਾਰ-ਪੂਜਾ ਅਤੇ ਮੂਰਤੀ ਪੂਜਾ ਕਰਨ ਵਾਲੇ ਹਿੰਦੂ ਭਗਤਾਂ ਨਾਲ ਮੇਲ ਕਰਨ ਤੋਂ ਕੋਈ ਸੰਗ ਨਹੀਂ ਸੀ ਆਉਂਦੀ। ਉਨ੍ਹਾਂ ਦਾ ਆਪਣਾ ਨਿਸ਼ਚਾ ਆਵਾਗਵਨ ਦੇ ਸਿਧਾਂਤ ਵਾਲਾ ਸੀ ਪਰ "ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ" ਕਹਿਣ ਵਾਲੇ ਮੁਸਲਮਾਨ ਫ਼ਕੀਰ ਨਾਲ ਵੀ ਦਿਲੀ ਪਿਆਰ ਸੀ। ਗੁਰੂ ਸਾਹਿਬਾਨ ਆਪ 'ਧੁਰ ਕੀ ਬਾਣੀ' ਉੱਤੇ ਨਿਸ਼ਚਾ ਰੱਖਦੇ ਅਤੇ ਉਸ ਦੀ ਸੰਭਾਲ ਅਤੇ ਨਿੱਤ ਦੀ ਵਰਤੋਂ ਲਈ ਗੁਰਦੁਆਰੇ ਬਣਾਉਂਦੇ ਅਤੇ ਉਨ੍ਹਾਂ ਦੀ ਸੇਵਾ ਪ੍ਰਤਿਸ਼ਟਤਾ ਲਈ ਥਾਂ-ਥਾਂ ਪ੍ਰਚਾਰ ਕਰਦੇ ਫਿਰਦੇ ਸਨ ਪਰ ਫੇਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਸੀਤਾਂ ਤੇ ਨਮਾਜ਼ਾਂ ਦਾ ਜ਼ਿਕਰ ਅਦਬ ਨਾਲ ਕਰਦੇ ਕਰਾਉਂਦੇ ਸਨ :

*ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ॥*
*ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥*

*(ਪੰਨਾ ੧੩੮੧)*

ਉਨ੍ਹਾਂ ਦਾ ਨਵਾਂ ਧਾਰਮਕ ਸੱਭਿਆਚਾਰ ਇਹ ਕਹਿੰਦਾ ਸੀ ਕਿ ਹਿੰਦੂ ਚੰਗੇ ਹਿੰਦੂ ਬਣ ਜਾਣ ਅਤੇ ਮੁਸਲਮਾਨ ਚੰਗੇ ਮੁਸਲਮਾਨ ਬਣ ਜਾਣ, ਤਾਂ ਸਿੱਖੀ ਦੇ ਬਹੁਤ ਨੇੜੇ ਆ ਜਾਂਦੇ ਹਨ। ਉਹ ਇਹ ਨਹੀਂ ਕਹਿੰਦੇ ਕਿ ਮੁਸਲਮਾਨ ਨਾ ਬਣੋ ਸਗੋਂ ਇਹ ਕਹਿੰਦੇ ਹਨ ਕਿ:

*ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*

*(ਪੰਨਾ ੧੪੧)*

ਪੰਡਤ ਨੂੰ ਇਹ ਨਹੀਂ ਕਹਿੰਦੇ ਕਿ ਤੂੰ ਹਿੰਦੂਪੁਣਾ ਛੱਡ ਦੇਹ, ਸਗੋਂ ਉਸ ਨੂੰ ਪੰਡਤਾਈ ਦੀਆਂ ਊਣਤਾਈਆਂ ਦੱਸ ਕੇ ਚੰਗਾ ਪੰਡਤ ਬਣਨ ਲਈ ਪ੍ਰੇਰਦੇ ਹਨ ਅਤੇ ਅਜਿਹਾ ਪੰਡਤ ਬਣਾਉਣਾ ਚਾਹੁੰਦੇ ਹਨ ਜਿਸ ਦੇ ਉਪਦੇਸ਼ ਨਾਲ ਸਾਰਾ ਜਹਾਨ ਜ਼ਿੰਦਗੀ ਪ੍ਰਾਪਤ ਕਰ ਲਵੇ। ਆਮ ਪੰਡਤਾਂ ਵਿਚ ਘਾਟਾ ਇਹ ਸੀ ਕਿ ਉਹ ਇਕ ਦੋ ਵਰਨਾਂ ਨੂੰ ਉਪਦੇਸ਼ ਦਿੰਦੇ ਤੇ ਬਾਕੀ ਦਿਆਂ ਨੂੰ ਮਨੁੱਖਾਂ ਦੀ ਰਹਿੰਦ-ਖੂੰਹਦ ਸਮਝ ਕੇ ਨਿਰਾ ਲਤਾੜਨ ਲਈ ਖੋਰ ਈ ਬਣਾ ਰੱਖਦੇ ਸਨ। ਅਜਿਹੇ ਭੁੱਲੜ ਪੰਡਤਾਂ ਨੂੰ ਸਿਖਿਆ ਦਿੱਤੀ ਕਿ:

*ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ॥*
*ਰਾਮ ਨਾਮ ਸਾਰੁ ਰਸੁ ਪੀਵੈ ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥*
*ਹਰਿ ਕੀ ਕਥਾ ਹਿਰਦੈ ਬਸਾਵੈ ॥ ਸੋ ਪੰਡਿਤੁ ਫਿਰਿ ਜੋਨਿ ਨ ਆਵੈ॥*
*ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ ਜਾਨੈ ਅਸਥੂਲੁ॥*
*ਚਹੁ ਵਰਨਾ ਕਉ ਦੇ ਉਪਦੇਸੁ ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥੪॥*

*(ਗਉੜੀ ਸੁਖਮਨੀ ਮ: ੫, ਪੰਨਾ ੨੭੪)*

ਜੋ ਸੱਭਿਆਚਾਰਕ ਸੰਧੀ ਸਿੱਖ ਲਹਿਰ ਨੇ ਲਿਆਂਦੀ ਉਸ ਦਾ ਇਕ ਹੋਰ ਵਿਸ਼ੇਸ਼ ਅੰਗ ਇਹ ਸੀ ਕਿ ਆਮ ਲੋਕਾਂ ਦੀ ਬੋਲੀ ਨੂੰ ਜਿਥੇ ਹੋਰ ਪਾਸਿਉਂ ਤਰੱਕੀ ਦਿੱਤੀ ਗਈ ਉਥੇ ਧਰਮ ਦੇ ਉੱਚੇ ਪੱਧਰ 'ਤੇ ਵੀ ਵਰਤਿਆ ਗਿਆ। ਜਿਥੇ ਲੋਕੀਂ ਆਪਣੇ ਰੱਬ ਅੱਗੇ ਕਿਸੇ ਖਾਸ ਸ਼੍ਰੇਣੀ ਦੇ ਪੜ੍ਹੇ ਹੋਏ ਪੰਡਿਤ ਜਾਂ ਮੁਲਾਣੇ ਦੇ ਰਾਹੋਂ ਸੰਸਕ੍ਰਿਤ ਜਾਂ ਅਰਬੀ ਬੋਲੀ ਵਿਚ ਗੱਲਾਂ ਕਰਦੇ ਸਨ ਉਥੇ ਹੁਣ ਆਪਣੇ ਆਪ ਆਪਣੀ ਘਰੋਗੀ ਬੋਲੀ ਵਿਚ ਗੱਲਾਂ ਕਰਨੀਆਂ ਸਿੱਖ ਗਏ। ਹਿੰਦੂਆਂ ਨੂੰ ਸਿੱਖਾਂ ਤੋਂ ਸੱਭਿਆਚਾਰਕ ਤੌਰ 'ਤੇ ਪਾੜਨ ਵਾਲੀ ਗੱਲ ਇਹ ਹੈ ਕਿ ਹਿੰਦੂ ਪੰਜਾਬੀ ਨੂੰ ਅਪਣਾਉਂਦੇ ਨਹੀਂ ਅਤੇ ਆਪਣੇ ਸਕੂਲਾਂ ਵਿਚ ਆਪਣਿਆਂ ਬੱਚਿਆਂ ਨੂੰ ਪੰਜਾਬੀ ਰਾਹੀਂ ਸਿਖਿਆ ਦੇਣ ਦੇ ਵਿਰੁੱਧ ਹਨ। ਹਿੰਦੂਆਂ ਅਤੇ ਸਿੱਖਾਂ ਨੂੰ ਜੋੜ ਰੱਖਣ ਲਈ ਇਕ ਵੱਡਾ ਸਾਧਨ ਪੰਜਾਬੀ ਬੋਲੀ ਸੀ। ਜੇ ਇਹ ਸਾਂਝ ਮੁੱਕ ਗਈ ਤਾਂ ਇਕ ਧਰਤੀ ਦੀ ਸਾਂਝ ਹੀ ਰਹਿ ਜਾਵੇਗੀ, ਜੋ ਬਹੁਤ ਚਿਰ ਤਕ ਕਾਇਮ ਨਹੀਂ ਰਹਿਣੀ।

ਸੱਭਿਆਚਾਰ ਦਾ ਇਕ ਹੋਰ ਅੰਗ ਹੁਨਰ ਹੈ—ਰਾਗ ਦਾ ਹੁਨਰ, ਇਮਾਰਤੀ ਹੁਨਰ ਅਤੇ ਚਿੱਤਰਕਾਰੀ ਦਾ ਹੁਨਰ। ਸਿੱਖਾਂ ਨੇ ਇਨ੍ਹਾਂ ਹੁਨਰਾਂ ਵਿਚ ਵੀ ਇਕ ਸੰਧੀ

ਲਿਆਂਦੀ। ਜਿਥੇ ਤਾਨਸੇਨ ਜਿਹੇ ਰਾਗ ਦੇ ਧਨੀਆਂ ਨੇ ਹਿੰਦੂ ਤਰਜ਼ਾਂ ਦੇ ਨਾਲ ਮੁਸਲਮਾਨੀ ਤਰਜ਼ਾਂ ਸ਼ਾਮਲ ਕੀਤੀਆਂ, ਉਥੇ ਸਿੱਖ ਗੁਰੂ ਸਾਹਿਬਾਨ ਨੇ ਵੀ ਕੁਝ ਤਬਦੀਲੀਆਂ ਲਿਆਂਦੀਆਂ ਅਤੇ ਹਿੰਦ ਦੇ ਰਾਗ ਨੂੰ ਨਿਰਾ ਹਿੰਦੂ ਰਾਗ ਨਾ ਰਹਿਣ ਦਿੱਤਾ। ਉਨ੍ਹਾਂ ਨੇ ਸਿੱਖ ਸੰਗਤਾਂ ਵਿਚ ਗਾਏ ਜਾਣ ਵਾਲੇ ਰਾਗਾਂ ਵਿਚੋਂ ਮੇਘ ਅਤੇ ਹਿੰਡੋਲ ਜਿਹੇ ਚਲੰਤ ਰਾਗਾਂ ਨੂੰ ਕੱਢ ਦਿੱਤਾ ਕਿਉਂਕਿ ਉਹ ਮਨ ਨੂੰ ਖੁਸ਼ੀ ਦੇਣ ਲੱਗਿਆਂ ਤਬੀਅਤ ਵਿਚ ਕਈ ਤਰ੍ਹਾਂ ਦੇ ਖਰੂਦ ਲਿਆਉਂਦੇ ਸਨ। ਉਨ੍ਹਾਂ ਦੇ ਦੀਪਕ ਅਤੇ ਜੋਗ ਜਿਹੇ ਰਾਗਾਂ ਨੂੰ ਵੀ ਆਪਣੇ ਵਿਚ ਥਾਂ ਨਾ ਦਿੱਤੀ, ਕਿਉਂਕਿ ਉਹ ਮਨ ਨੂੰ ਉਪਰਾਮ ਕਰ ਕੇ ਸਿੱਖੀ ਵਾਲੀ ਸਹਿਜ ਅਵਸਥਾ ਨੂੰ ਤੋੜਦੇ ਸਨ। ਹਾਂ, ਕਿਧਰੇ ਕਿਧਰੇ ਲੋੜ ਅਨੁਸਾਰ ਇਨ੍ਹਾਂ ਨੂੰ ਹੋਰਨਾਂ ਰਾਗਾਂ ਦੀ ਸਹਾਇਤਾ ਲਈ ਵਰਤ ਲਿਆ ਹੈ, ਜਿਵੇਂ ਬਸੰਤ ਰਾਗ ਦੇ ਠਰ੍ਹਮੇ ਨੂੰ ਉਕਸਾਉਣ ਲਈ ਹਿੰਡੋਲ ਜਿਹੇ ਚਲੰਤ ਰਾਗ ਨੂੰ ਰਲਾ ਕੇ ਬਸੰਤ-ਹਿੰਡੋਲ ਬਣਾ ਲਿਆ ਅਤੇ ਗੌੜੀ ਨੂੰ ਵਧੇਰੇ ਡੂੰਘਾ ਤੇ ਜ਼ੋਰਦਾਰ ਬਣਾਉਣ ਲਈ ਦੀਪਕ ਦੇ ਸਾੜਵੇਂ ਅਸਰ ਨੂੰ ਵਰਤ ਕੇ ਗੌੜੀ ਦੀਪਕੀ ਸਜਾ ਲਈ। ਇਸੇ ਤਰ੍ਹਾਂ ਗੌੜੀ ਬੈਰਾਗਣ, ਗੌੜੀ ਮਾਲਵਾ (ਵਾਵੇ ਦੀ ਥਾਂ ਬੱਬੇ ਵਰਤ ਕੇ), ਮਾਰੂ ਡਖਣੇ ਆਦਿ ਸਮਿਲਤ ਰਾਗ ਬਣਾਏ। ਤਿਲੰਗ, ਆਸਾ, ਆਦਿ ਸਰਹੱਦੀ ਇਲਾਕਿਆਂ ਦੇ ਰਾਗਾਂ ਵਿਚ ਸਰਹੱਦੀ ਲੋਕਾਂ ਦੀ ਹਿੰਦੀ-ਫ਼ਾਰਸੀ ਦੀ ਰਲਵੀਂ ਬੋਲੀ ਵਰਤੀ, ਜੋ ਪਿੱਛੋਂ ਜਾ ਕੇ ਰੇਖ਼ਤਾ ਜਾਂ ਉਰਦੂ ਅਖਵਾਈ।

ਇਮਾਰਤੀ ਹੁਨਰ ਵਿਚ ਵੀ ਸਿੱਖਾਂ ਨੇ ਇਕ ਸਾਂਝੀ ਤਰਜ਼ ਵਰਤੀ, ਜਿਸ ਨੂੰ ਇੰਡੋ-ਸਾਰਸਨਿਕ ਜਾਂ ਹਿੰਦੂ-ਮੁਸਲਿਮ ਤਰਜ਼ ਆਖਦੇ ਹਨ। ਇਸ ਦਾ ਮੁੱਢ ਅਕਬਰ ਜਿਹੇ ਹਿੰਦੂ-ਮੁਸਲਿਮ ਸੰਧੀ ਦੇ ਚਾਹਵਾਨਾਂ ਨੇ ਬੱਧਾ ਸੀ। ਸਿੱਖ ਗੁਰੂ ਸਾਹਿਬ ਵੀ ਇਸੇ ਸੰਧੀ ਲਈ ਜਤਨ ਕਰਦੇ ਰਹੇ। ਗੁਰਦੁਆਰਿਆਂ ਦੀ ਉਸਾਰੀ ਵਿਚ ਜਿਥੇ ਮੁਸਲਮਾਨੀ ਗੁੰਬਦਾਂ ਹੁੰਦੀਆਂ ਹਨ ਉਥੇ ਪੰਜ-ਰਤਨਾਂ ਵਾਲੀ ਹਿੰਦੂ-ਪਰੰਪਰਾ ਕਾਇਮ ਰੱਖਣ ਲਈ ਇਨ੍ਹਾਂ ਦੀ ਗਿਣਤੀ ਪੰਜ ਹੁੰਦੀ ਹੈ ਅਤੇ ਉਨ੍ਹਾਂ ਉੱਤੇ ਕਉਲ-ਪੱਤੀਆਂ ਬਣੀਆਂ ਹੁੰਦੀਆਂ ਹਨ, ਉੱਤੇ ਨੋਕਦਾਰ 'ਸਿਖਰ' ਹੁੰਦਾ ਹੈ। ਜਿਥੇ ਮੁਸਲਮਾਨੀ ਤਰਜ਼ ਦੀਆਂ ਡਾਟਾਂ ਹੁੰਦੀਆਂ ਹਨ ਉਥੇ ਹਿੰਦੂ ਤਰਜ਼ ਦੇ ਬ੍ਰੈਕਟ, ਬਗਲੀਆਂ ਤੇ ਵਧਾਣ ਹੁੰਦੇ ਹਨ। ਕੰਧਾਂ ਨੂੰ ਚਿਤਰਨ ਵੇਲੇ ਇਹ ਖ਼ਿਆਲ ਰੱਖਿਆ ਜਾਂਦਾ ਹੈ ਕਿ ਕਿਧਰੇ ਬੁੱਤ ਜਾਂ ਮੂਰਤੀ ਨਾ ਬਣਾਈ ਜਾਵੇ, ਚਿੱਤਰ ਨਿਰੇ ਬੇਲ ਬੂਟਿਆਂ ਦੇ ਹੋਣ। ਇਹੋ ਉਸਾਰੀ ਢੰਗ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸ੍ਰੀ ਹਜ਼ੂਰ ਸਾਹਿਬ ਨੰਦੇੜ, ਤਖ਼ਤ ਸ੍ਰੀ ਪਟਨਾ ਸਾਹਿਬ, ਖਾਲਸਾ ਕਾਲਜ ਅੰਮ੍ਰਿਤਸਰ ਅਤੇ ਗੁਰਦੁਆਰਾ ਸਾਰਾਗੜ੍ਹੀ ਅੰਮ੍ਰਿਤਸਰ ਆਦਿ ਵਿਚ ਵਰਤਿਆ ਹੋਇਆ ਹੈ। ਇਹ ਢੰਗ ਹਿੰਦੂਆਂ ਦੇ ਇਮਾਰਤੀ ਢੰਗ ਤੋਂ ਵੱਖਰਾ ਹੈ। ਬਨਾਰਸ ਯੂਨੀਵਰਸਿਟੀ ਦੀਆਂ ਇਮਾਰਤਾਂ ਨੂੰ ਵੇਖੋ! ਕਿਧਰੇ ਗੁੰਬਦ, ਬੁਰਜੀ ਜਾਂ ਫਾੜੀਦਾਰ ਡਾਟ ਨਹੀਂ ਵਰਤੀ ਹੋਈ। ਕਿਧਰੇ ਗੁਪਤ ਰਾਜਿਆਂ ਦਾ

ਉਸਾਰੀ ਢੰਗ ਵਰਤਿਆ ਹੈ, ਕਿਧਰੇ ਪੁਰਾਤਨ ਰਾਜਪੂਤੀ ਢੰਗ ਪਰ ਇਸਲਾਮੀ ਅਸਰ ਨੂੰ ਨੇੜੇ ਨਹੀਂ ਆਉਣ ਦਿੱਤਾ। ਹਿੰਦੂ ਕਾਲਜਾਂ ਨੂੰ ਵੇਖੋ! ਸਿਖਰ 'ਤੇ ਚੌਰਸ ਡਾਟਾਂ ਹੋਣਗੀਆਂ, ਕਿਧਰੇ-ਕਿਧਰੇ ਸਸਤੇ ਬਾਰਕ-ਮਾਸਟਰੀ ਢੰਗ ਦੀਆਂ ਕਮਾਨੀਦਾਰ ਡਾਟਾਂ ਵੀ ਹੋਣਗੀਆਂ ਪਰ ਨਾ ਕੋਈ ਵੱਡੇ ਬੁਰਜ ਹੋਣਗੇ, ਨਾ ਡਾਟਾਂ, ਨਾ ਗੁੰਬਦ। ਅਲੀਗੜ੍ਹ ਯੂਨੀਵਰਸਿਟੀ ਤੇ ਇਸਲਾਮੀਆਂ ਕਾਲਜ ਨਿਰੋਲ ਇਸਲਾਮੀ ਢੰਗ ਦੀਆਂ ਹਨ ਅਤੇ ਹਿੰਦੂ ਆਸ਼ਰਮ ਨਿਰੋਲ ਹਿੰਦੂ ਢੰਗ ਦੇ। ਕੇਵਲ ਸਿੱਖ ਆਸ਼ਰਮ ਹਨ ਜੋ ਹਿੰਦੂਆਂ ਮੁਸਲਮਾਨਾਂ ਦੇ ਸਾਂਝੇ ਢੰਗ ਨਾਲ ਬਣੇ ਹੁੰਦੇ ਹਨ।

ਚਿੱਤਰਕਲਾ ਵਿਚ ਵੀ ਹਿੰਦੂ ਕਲਾਕਾਰ ਨਿਰੋਲ ਹਿੰਦੂ ਤਰਜ਼ ਵਰਤ ਰਹੇ ਹਨ, ਜਿਸ ਵਿਚ ਪ੍ਰਗਟਾਉ ਅੰਤ੍ਰੀਵ ਹੁੰਦਾ ਹੈ, ਬਾਹਰ-ਮੁਖੀ ਨਹੀਂ ਹੁੰਦਾ। ਜਿਥੇ ਚੁਗਤਾਈ ਜਿਹੇ ਮੁਸਲਮਾਨ ਚਿੱਤਰਕਾਰ ਸਾਰਾ ਜ਼ੋਰ ਬਾਹਰਲੇ ਰੂਪ ਨੂੰ ਉਘਾੜਨ ਜਾਂ ਸੰਵਾਰਨ 'ਤੇ ਲਾ ਦਿੰਦੇ ਹਨ ਅਤੇ ਸਾਰਾ ਰੰਗ ਉਪਰਲੀ ਸਤ੍ਹਾ 'ਤੇ ਹੀ ਡੋਲ੍ਹ ਦਿੰਦੇ ਹਨ, ਉਥੇ ਹਿੰਦੂ ਚਿੱਤਰਕਾਰ ਅੰਦਰਲੀ ਸਾਧਨਾ ਦੀ ਪਰੰਪਰਾ ਨੂੰ ਕਾਇਮ ਰੱਖਦੇ ਹੋਏ ਆਪਣੇ ਕੋਮਲ ਭਾਵ ਨੂੰ ਚਿੰਨ੍ਹ-ਮਾਤਰ ਪ੍ਰਗਟ ਕਰਨਾ ਹੀ ਕਾਫੀ ਸਮਝਦੇ ਹਨ। ਠਾਕਰ ਸਿੰਘ ਅਤੇ ਸੋਭਾ ਸਿੰਘ ਜਿਹੇ ਸਿੱਖ ਚਿੱਤਰਕਾਰ ਹੀ ਦੋਹਾਂ ਧਿਰਾਂ ਦੀ ਸੰਧੀ ਮਿਲਾ ਰਹੇ ਹਨ। ਇਨ੍ਹਾਂ ਦੀਆਂ ਬਣਾਈਆਂ ਤਸਵੀਰਾਂ ਵਿਚ ਜਿਥੇ ਪੱਛਮੀ ਯਥਾਰਥਵਾਦ ਹੈ ਉਥੇ ਹਿੰਦੂਆਂ ਦੀ ਗੂੜ੍ਹੀ ਕਲਪਨਾ ਅਤੇ ਮੁਸਲਮਾਨਾਂ ਦਾ ਗੂੜ੍ਹਾ ਰੰਗ ਭਰਨਾ ਵੀ ਮੌਜੂਦ ਹੈ। ਹਿੰਦੂ ਕਲਾ ਜਿਥੇ ਪਰੰਪਰਾ ਬਿਠਾ ਗਈ ਉਥੇ ਹੀ ਸਦੀਆਂ ਤੋਂ ਬੱਝੀ ਬੈਠੀ ਚੀਚ-ਘਚੋਲੇ ਪਈ ਉਕਰਦੀ ਹੈ। ਇਸ ਵਿਚ ਅਣ-ਇਤਿਹਾਸਕ ਰੁਚੀ ਹੋਣ ਕਰਕੇ ਤਬਦੀਲੀ ਜਾਂ ਉਸਾਰੀ ਦੀ ਗੁੰਜਾਇਸ਼ ਨਹੀਂ। ਸਿੱਖ ਕਲਾ ਵਿਚ ਇਤਿਹਾਸਕ ਰੁਚੀ ਹੋਣ ਕਰਕੇ ਰੂਪ ਦੀ ਉਸਾਰੀ ਤੇ ਰੰਗ ਦਾ ਵਟਾਉ ਹੁੰਦਾ ਰਹਿੰਦਾ ਹੈ। ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਉਪਰ ਵਾਲੀ ਕੰਧ ਉੱਤੇ ਜੋ ਬੇਲ-ਬੂਟੇ ਬਣੇ ਹੋਏ ਹਨ ਉਨ੍ਹਾਂ ਦੇ ਵਿਚਕਾਰਲੇ ਟਾਹਣ ਤਾਂ ਸਿੱਧੇ ਹਨ ਪਰ ਲਾਂਭੇ ਦੀਆਂ ਟਾਹਣੀਆਂ ਤੇ ਪੱਤਰਾਂ ਵਿਚ ਸਮਤੋਲ ਨਹੀਂ, ਇਕ ਦੂਜੇ ਦੇ ਹੇਠ ਉੱਤੇ ਬਣੇ ਹੋਏ ਹਨ। ਇਹ ਹਿੰਦੂ ਪਰੰਪਰਾ ਦੀ ਇਕਸਾਰਤਾ ਨੂੰ ਛੱਡ ਕੇ ਬਦਲਣ ਤੇ ਉਸਰਨ ਦੀ ਨਿਸ਼ਾਨੀ ਹੈ। ਰੰਗ ਭਰਨ ਵਿਚ ਵੀ ਇਕਸਾਰਤਾ ਨੂੰ ਛੱਡ ਕੇ ਬਹੁ-ਰੰਗੀ ਵੇਰਵਾ ਤੇ ਧੁੱਪ-ਛਾਂ ਆ ਗਈ ਹੈ।

ਇਨ੍ਹਾਂ ਗੱਲਾਂ ਤੋਂ ਸਿੱਧ ਹੁੰਦਾ ਹੈ ਕਿ ਸਿੱਖ ਸੱਭਿਆਚਾਰ ਨਾ ਇਕ-ਪੱਖੀ ਹਿੰਦੂ ਹੈ ਤੇ ਨਾ ਇਕ-ਪੱਖੀ ਮੁਸਲਮ ਸਗੋਂ ਦੋਹਾਂ ਦੇ ਮੇਲ ਤੋਂ ਬਣਿਆ ਨਿਰੋਲ ਹਿੰਦੁਸਤਾਨੀ ਸੱਭਿਆਚਾਰ ਹੈ।

(੨) ਜੇ ਹਿੰਦੂਤ੍ਵ ਤੋਂ ਭਾਵ ਹਿੰਦੂ ਮੱਤ ਲਈਏ ਤਾਂ ਇਹ ਨਿਰਣਾ ਕਰਨਾ ਪਵੇਗਾ ਕਿ ਹਿੰਦੂ ਮੱਤ ਕੀ ਹੈ ? ਇਸ ਦੇ ਮੁੱਢਲੇ ਸਿਧਾਂਤ ਕੀ ਹਨ ? ਇਹ ਨਿਰਣਾ ਹਿੰਦੂਆਂ ਦੇ ਆਪਣੇ ਵੱਡੇ ਵੱਡੇ ਆਗੂ ਤੇ ਵਿਚਾਰਵਾਨ ਵੀ ਨਹੀਂ ਕਰ ਸਕੇ। ਅਜੇ ਤਕ ਉਹ

ਇਕ ਗੱਲ ਵੀ ਨਹੀਂ ਦੱਸ ਸਕੇ ਜਿਸ ਉੱਤੇ ਸਾਰੇ ਹਿੰਦੂ ਸਹਿਮਤ ਹੋਣ। 'ਹਿੰਦੂ' ਨਾਂ ਹੀ ਸਾਰਿਆਂ ਨੂੰ ਮਨਜ਼ੂਰ ਨਹੀਂ। ਆਰੀਆ-ਸਮਾਜੀ [1], ਜੈਨੀ [2], ਬ੍ਰਹਮੋ, ਬੋਧੀ ਆਦਿ ਸਾਰੇ ਕਿਸੇ ਨਾ ਕਿਸੇ ਸਮੇਂ 'ਹਿੰਦੂ' ਨਾਂ ਦੇ ਵਿਰੁੱਧ ਆਖ ਚੁਕੇ ਹਨ। ਤੁਸੀਂ ਕਹੋਗੇ ਸ਼ਾਇਦ ਹਿੰਦੂਆਂ ਦੀ ਬਹੁ-ਗਿਣਤੀ ਵੇਦਾਂ ਵਿਚ ਯਕੀਨ ਰੱਖਦੀ ਹੈ। ਦੂਜੀ ਸਾਂਝੀ ਗੱਲ ਆਵਾਗਉਨ ਦਾ ਮਸਲਾ ਹੈ। ਜਾਤ-ਪਾਤ ਦੀ ਵਰਤੋਂ ਵੀ ਹਿੰਦੂਆਂ ਨੂੰ ਹੋਰ ਮਤਾਂ ਵਾਲਿਆਂ ਤੋਂ ਨਿਖੇੜਦੀ ਹੈ। ਗਊ ਮਾਤਾ ਦਾ ਸਤਿਕਾਰ ਵੀ ਹਿੰਦੂਆਂ ਦੇ ਹੱਡਾਂ ਵਿਚ ਰਚਿਆ ਹੋਇਆ ਜਾਪਦਾ ਹੈ। ਤੀਰਥ ਯਾਤਰਾ ਦਾ ਖਿਆਲ ਹਿੰਦੂ ਜੀਵਨ ਦਾ ਉੱਘਾ ਅੰਗ ਹੈ। ਛੂਤ-ਛਾਤ, ਜੋ ਵਰਨ-ਆਸ਼ਰਮ ਦਾ ਕੁਦਰਤੀ ਸਿੱਟਾ ਹੈ, ਹਿੰਦੂ ਸਮਾਜ ਦੀਆਂ ਨੀਹਾਂ ਵਿਚ ਕੰਮ ਕਰਦਾ ਰਹਿੰਦਾ ਹੈ ਅਤੇ ਅਨ-ਮਤੀਆਂ ਨਾਲ ਇਕ-ਮਿਕ ਨਹੀਂ ਹੋਣ ਦਿੰਦਾ। ਹੋਰਨਾਂ ਨੂੰ ਖਾਸ ਕਰਕੇ ਅਖੌਤੀ ਅਛੂਤਾਂ ਨੂੰ ਹਿੰਦੂਮਤ ਵਿਚ ਦਾਖ਼ਲ ਕਰਨ ਲੱਗਿਆਂ 'ਸ਼ੁੱਧੀ' ਦੀ ਰਸਮ ਅਦਾ ਕਰਨੀ ਪੈਂਦੀ ਹੈ, ਭਾਵੇਂ ਉੱਚੀ ਜਾਤ ਵਾਲਿਆਂ ਨੂੰ ਆਰੀਆ ਸਮਾਜ ਵਿਚ ਪ੍ਰਵੇਸ਼ ਕਰਾਉਣ ਲੱਗਿਆਂ ਇਸ ਰਸਮ ਦੀ ਲੋੜ ਨਹੀਂ ਸਮਝੀ ਜਾਂਦੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਮਿਸ਼ਨ ਦਾ ਅਰੰਭ ਇਉਂ ਕਹਿ ਕੇ ਕੀਤਾ ਸੀ ਕਿ 'ਨਾ ਕੋ ਹਿੰਦੂ ਨ ਮੁਸਲਮਾਨੁ'। ਵਾਰ ਰਾਮਕਲੀ ਵਿਚ ਉਹ ਹਿੰਦੂ ਮੁਸਲਮ ਅਖਵਾਉਣ ਨੂੰ 'ਫਕੜੁ' ਕਹਿੰਦੇ ਹਨ। ਭਾਈ ਮਨੀ ਸਿੰਘ ਜੀ 'ਸਿੱਖਾਂ ਦੀ ਭਗਤ ਮਾਲ' ਵਿਚ ਲਿਖਦੇ ਹਨ ਕਿ ਜਦ ਕਾਜ਼ੀ ਨੇ ਪੁੱਛਿਆ ਕਿ 'ਨਾਨਕਾ! ਤੂੰ ਹਿੰਦੂ ਹੈਂ ਕਿ ਮੁਸਲਮਾਨ' ਤਾਂ ਬਾਬੇ ਨੇ ਉੱਤਰ ਦਿੱਤਾ: "ਹਉ ਹਰਿ ਬਿਨੁ ਅਵਰੁ ਨ ਜਾਨਾ", ਦੇਹ ਹੀ ਹਿੰਦੂ ਹੈ, ਦੇਹ ਹੀ ਮੁਸਲਮਾਨ ਹੈ, ਮੈਂ ਦੇਹ ਦਾ ਸਾਖੀ ਨਿਆਰਾ ਹਾਂ।' ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਚੋਲਾ ਛੱਡਿਆ ਤਾਂ ਹਿੰਦੂ ਕਹਿਣ ਲੱਗੇ ਕਿ ਨਾਨਕ ਹਿੰਦੂ ਸੀ ਅਤੇ ਮੁਸਲਮਾਨ ਕਹਿਣ ਕਿ ਉਹ ਮੋਮਨ ਸੀ।

ਗੁਰੂ ਅਰਜਨ ਦੇਵ ਜੀ ਰਾਗ ਭੈਰਉ ਵਿਚ ਆਪਣੇ ਆਪ ਨੂੰ ਹਿੰਦੂਆਂ ਮੁਸਲਮਾਨਾਂ ਦੋਹਾਂ ਤੋਂ ਨਿਖੇੜ ਕੇ ਦੱਸਦੇ ਹਨ:

*ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥*
*ਏਕੁ ਗੁਸਾਈ ਅਲਹੁ ਮੇਰਾ ॥ ਹਿੰਦੂ ਤੁਰਕ ਦੁਹਾਂ ਨੇਬੇਰਾ ॥੧॥ ਰਹਾਉ ॥*
*ਹਜ ਕਾਬੈ ਜਾਉ ਨ ਤੀਰਥ ਪੂਜਾ ॥ ਏਕੋ ਸੇਵੀ ਅਵਰੁ ਨ ਦੂਜਾ ॥੨॥*
*ਪੂਜਾ ਕਰਉ ਨ ਨਿਵਾਜ ਗੁਜਾਰਉ॥ਏਕ ਨਿਰੰਕਾਰ ਲੇ ਰਿਦੈ ਨਮਸਕਾਰਉ ॥੩॥*

---

*੧. ਦੇਖੋ 'ਕੁਲੀਆਤ ਆਰੀਆ-ਮੁਸਾਫਰ (ਉਰਦੂ, ਕ੍ਰਿਤ ਲੇਖ ਰਾਮ, ਪੰਨਾ ੧੯੯ ਅਤੇ ਪੰਡਤ ਗੁਲਸ਼ਨ ਰਾਏ) ਦਾ ਲੇਖ ਇਸੇ ਮਜ਼ਮੂਨ ਉੱਤੇ ਟ੍ਰਿਬਿਊਨ ਵਿਚ ਤਰੀਕ ੮ ਫਰਵਰੀ ੧੯੪੧, ਪੰਨਾ ੮੨.*

*੨. ਦੇਖੋ ਮੈਕਸ ਮੂਲਰ ਅਤੇ ਰਾਜਿੰਦਰ ਕੁਮਾਰ ਜੈਨ ਦਾ ਲੇਖ ਲਖਨਊ ਦੀ ਮਾਧਰੀ ਵਿਚ ੧੯੪੬. ਪੰਨਾ ੮੨.*

*ਨਾ ਹਮ ਹਿੰਦੂ ਨ ਮੁਸਲਮਾਨ ॥ ਅਲਹ ਰਾਮ ਕੇ ਪਿੰਡੁ ਪਰਾਨ ॥੪॥*
*(ਪੰਨਾ ੧੧੩੬)*

ਗੁਰੂ ਸਾਹਿਬਾਨ ਦਾ ਮਿਸ਼ਨ ਦੋਹਾਂ ਧਿਰਾਂ ਨੂੰ ਇਕ ਪੈਂਤੜੇ 'ਤੇ ਲਿਆ ਕੇ ਇਕ-ਮਿਕ ਕਰਨ ਦਾ ਸੀ।

*ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ॥*
*(ਸਿਰੀ ਰਾਗ ਮ: ੧, ਪੰਨਾ ੭੨)*

ਪਹਿਲਾਂ ਪਹਿਲ ਸਿੱਖੀ ਧਾਰਨ ਕਰਨ ਲਈ ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਵਿਚੋਂ ਲੋਕੀਂ ਆਉਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਦੇ ਹਾਲ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਜੀ ਨੇ ਬਗ਼ਦਾਦ, ਈਰਾਨ ਅਤੇ ਹੋਰਨਾਂ ਦੂਰ-ਦੂਰ ਦੇ ਦੇਸਾਂ ਵਿਚ ਨਾਮ-ਦਾਨ ਦਾ ਛੱਟਾ ਲਾਇਆ ਅਤੇ ਜਿਥੇ ਜਿਥੇ ਵੀ ਗਏ ਉਥੇ ਸਿੱਖ ਸੰਗਤਾਂ ਬਣਾ ਕੇ ਆਏ। ਸਵਾਮੀ ਆਨੰਦਾਚਾਰੀਆ ਆਪਣੀ ਕਿਤਾਬ 'ਸਨੋ ਬਰਡਜ਼' ਵਿਚ ਲਿਖਦਾ ਹੈ (ਅਤੇ ਸਾਧੂ ਟੀ.ਐਲ.ਵਾਸਵਾਨੀ ਉਸ ਦੀ ਪੁਸ਼ਟੀ ਕਰਦਾ ਹੈ) ਕਿ ਬਗ਼ਦਾਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਚਾਰ ਮਹੀਨੇ ਰਹੇ ਅਤੇ ਸਤਿਨਾਮ ਦਾ ਪ੍ਰਚਾਰ ਕੀਤਾ। ਉਨ੍ਹਾਂ ਦੇ ਸ਼ਿਸ਼ਾਂ ਵਿਚੋਂ ਇਕ ਬਹਿਲੋਲ ਫ਼ਕੀਰ ਸੀ ਜੋ ਨਾਮ-ਧਰੀਕ ਹੋਇਆ ਅਤੇ ਗੁਰੂ ਜੀ ਦੀ ਭੇਟਨਾ ਮਗਰੋਂ ਸੱਠ ਵਰ੍ਹੇ ਜੀਊਂਦਾ ਰਿਹਾ। ਉਸ ਦੇ ਜ਼ੁਹਦ ਅਤੇ ਸਿਮਰਨ ਦੀ ਸ਼ੋਭਾ ਸੁਣ ਕੇ ਵੱਡੇ-ਵੱਡੇ ਲੋਕ ਦਰਸ਼ਨਾਂ ਨੂੰ ਆਉਂਦੇ। ਇਕ ਵਾਰ ਈਰਾਨ ਦਾ ਬਾਦਸ਼ਾਹ ਵੀ ਆਇਆ ਪਰ ਬਹਿਲੋਲ ਕਿਸੇ ਨਾਲ ਕੂੰਦਾ ਨਹੀਂ ਸੀ। ਉਹ ਤਾਂ ਦਰਸ਼ਨਾਂ ਦੀ ਅਕਹਿ ਤੇ ਅਟੁੱਟ ਮਸਤੀ ਵਿਚ ਲੀਨ ਸੀ ਅਤੇ ਜਿਸ ਪੱਥਰ ਦੇ ਥੜ੍ਹੇ ਉੱਤੇ ਗੁਰੂ ਜੀ ਨੇ ਸ਼ਬਦ ਉਚਾਰਿਆ ਸੀ ਤੇ ਅਮੋਘ ਦਰਸ਼ਨ ਦਿੱਤੇ ਸਨ, ਉਸੇ ਪੱਥਰ ਦੇ ਸਾਹਮਣੇ ਸੱਠ ਵਰ੍ਹੇ ਇਕੋ ਥਾਂ ਬਹਿ ਕੇ ਗੁਜ਼ਾਰ ਦਿੱਤੇ। ਅੰਤ ਉਹ ਉਸ ਪੱਥਰ ਦੀ ਸਿੱਲ ਉੱਤੇ ਆਪਣੀ ਸ਼ਰਧਾ ਦਾ ਸੁਨੇਹਾ ਛੱਡ ਕੇ 'ਅੰਤ ਕੇ ਧਾਮ' ਪਧਾਰ ਗਿਆ[੧]।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਤੋਂ ਪਤਾ ਲੱਗਦਾ ਹੈ ਕਿ 'ਕਿੜੀ ਪਠਾਨਾਂ' ਆਦਿ ਥਾਵਾਂ 'ਤੇ ਕਈ ਮੁਸਲਮਾਨ ਗੁਰੂ ਜੀ ਦੇ ਸਿੱਖ ਬਣੇ। ਭਾਈ ਗੁਰਦਾਸ ਜੀ ਆਪਣੀ ਗਿਆਰ੍ਹਵੀਂ ਵਾਰ ਵਿਚ ਦੂਰ-ਨੇੜੇ ਦੇ ਦੇਸ਼ਾਂ ਵਿਚ ਵਸਦੇ ਉੱਘੇ ਉੱਘੇ ਸਿੱਖਾਂ ਦਾ ਜ਼ਿਕਰ ਕਰਦੇ ਹਨ, ਜਿਨ੍ਹਾਂ ਵਿਚ ਮਰਦਾਨਾ, ਦੌਲਤ ਖਾਨ, ਗੁਜਰ, ਹਮਜ਼ਾ ਆਦਿ ਮੁਸਲਮਾਨ ਸਨ। ਮੇਰੀ ਕਿਤਾਬ 'ਸਿਖਇਜ਼ਮ' ਦੇ ਪੰਨਾ ੭੭, ੭੮, ੮੫ ਵਿਚ ਮੁਸਲਮਾਨੋਂ ਬਣੇ ਸਿੱਖਾਂ ਦਾ ਜ਼ਿਕਰ ਆਉਂਦਾ ਹੈ। ਇਨ੍ਹਾਂ ਦੇ ਥਹੁ-ਪਤੇ ਵੇਖਣ

*੧. ਦੇਖੋ ਮੇਰੀ ਪੁਸਤਕ 'ਗੁਰਦੁਆਰਾ ਰੀਫ਼ਾਰਮ ਮੂਵਮੈਂਟ' ਪੰਨਾ ੧, ੨, ਫੁਟ ਨੋਟ; ਅਤੇ 'ਏ ਸ਼ਾਰਟ ਹਿਸਟਰੀ ਔਫ਼ ਦੀ ਸਿਖਜ਼, ਪੰਨਾ ੧੨; ਹੋਰ ਦੇਖੋ ਟੀ.ਐਲ. ਵਾਸਵਾਨੀ ਦੀ ਪੁਸਤਕ 'ਏ ਪ੍ਰਾਫ਼ੈਟ ਆਫ਼ ਦੀ ਪੀਪਲ', ਪੰਨਾ ੪੯-੪੪.*

ਤੋਂ ਪਤਾ ਲੱਗਦਾ ਹੈ ਕਿ ਆਮ ਤੌਰ 'ਤੇ ਸਈਅਦ, ਪਠਾਨ ਜਾਂ ਸ਼ੀਂਏ ਹੀ ਸਿੱਖ ਬਣਦੇ ਸਨ। ਮੁਗਲ ਤਾਂ ਜੇਤੂ ਹੋਣ ਕਰਕੇ ਆਪਣੇ ਰਾਜ-ਮੱਦ ਵਿਚ ਆਏ ਹੋਏ ਦਬੇਲ ਕੌਮਾਂ ਦੇ ਮਜ਼੍ਹਬ ਵਿਚ ਆਉਣਾ ਹੇਠੀ ਸਮਝਦੇ ਸਨ। ਜਹਾਂਗੀਰ ਬਾਦਸ਼ਾਹ ਆਪਣੀ ਲਿਖੀ 'ਤੁਜ਼ਕ' ਵਿਚ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਇਹੋ ਸ਼ਿਕਾਇਤ ਕਰਦਾ ਹੈ ਕਿ ਉਹ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਆਪਣੇ ਉੱਤੇ ਮੋਹਿਤ ਕਰਵਾ ਕੇ ਆਪਣੇ ਮੱਤ ਵਿਚ ਦਾਖ਼ਲ ਕਰਦੇ ਹਨ।

ਜਦ ਹਰ ਪਾਸੇ ਦੇ ਲੋਕ ਸਿੱਖ ਮਤ ਧਾਰਨ ਕਰਨ ਲੱਗੇ ਤਾਂ ਸਿੱਖੀ ਵਿਚ ਜਾਤ-ਪਾਤ ਜਾਂ ਛੂਤ-ਛਾਤ ਦੇ ਵਿਤਕਰੇ ਮਿਟ ਜਾਣੇ ਜ਼ਰੂਰੀ ਸਨ। ਸ੍ਰੀ ਇੰਦੂ ਭੂਸ਼ਨ ਵਰਗੇ ਕਈ ਹਿੰਦੂ ਇਤਿਹਾਸਕਾਰ ਲਿਖਦੇ ਹਨ[੧] ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਦੀ ਖਿਆਲ ਨਹੀਂ ਸੀ ਕਿ ਸਿੱਖਾਂ ਵਿਚੋਂ ਜਾਤ-ਪਾਤ, ਜਨੇਊ ਜਾਂ ਤੀਰਥ ਯਾਤਰਾ ਦੀਆਂ ਰਸਮਾਂ ਰੀਤਾਂ ਦੂਰ ਹੋ ਜਾਣ। ਇਨ੍ਹਾਂ ਲਿਖਾਰੀਆਂ ਨੂੰ ਇਹ ਗੱਲ ਭੁੱਲ ਜਾਂਦੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਿਹੇ ਮਹਾਂਪੁਰਖ ਘੱਟੋ ਘੱਟ ਨੇਕ-ਨੀਯਤ ਤਾਂ ਜ਼ਰੂਰ ਹੁੰਦੇ ਹਨ। ਇਹ ਹੋ ਨਹੀਂ ਸਕਦਾ ਕਿ ਉਹ ਕਹਿੰਦੇ ਕੁਝ ਹੋਰ ਹੋਣ ਤੇ ਮਨ ਦੀ ਮਰਜ਼ੀ ਕੁਝ ਹੋਰ ਹੋਵੇ। ਕੀ ਇਹ ਹੋ ਸਕਦਾ ਹੈ ਕਿ "ਫਕੜ ਜਾਤੀ ਫਕੜੁ ਨਾਉ" ਜਾਂ "ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ" ਕਹਿਣ ਵਾਲਾ ਗੁਰੂ ਆਪ ਜਾਤ-ਪਾਤ ਦੇ ਵਿਰੁੱਧ ਨਾ ਹੋਵੇ ਜਾਂ ਉਸ ਦੇ ਆਪਣੇਂ ਨਿਸ਼ਚੇ ਇਨ੍ਹਾਂ ਮੁਖਵਾਕਾਂ ਦੇ ਉਲਟ ਹੋਣ :

*ਤੀਰਥੁ ਤਪੁ ਦਇਆ ਦਤੁ ਦਾਨੁ ॥*
*ਜੇ ਕੋ ਪਾਵੈ ਤਿਲ ਕਾ ਮਾਨੁ॥* *(ਜਪੁ ਜੀ ਸਾਹਿਬ)*

*ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥* *(ਧਨਾਸਰੀ ਛੰਤ, ਪੰਨਾ ੬੮੭)*

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥* *(ਵਾਰ ਆਸਾ, ਪੰਨਾ ੪੭੧)*

ਧਾਗੇ ਦਾ ਜਨੇਊ ਪਾਉਣ ਵਾਲੇ ਨੂੰ "ਮਨਿ ਅੰਧਾ ਨਾਉ ਸੁਜਾਣੁ" ਕਿਹਾ ਹੈ।

ਇਹ ਗੱਲ ਯਕੀਨੀ ਹੈ ਕਿ ਸਿੱਖ ਧਰਮ ਦੇ ਮੋਢੀਆਂ ਦਾ ਇਰਾਦਾ ਇਹੋ ਸੀ ਕਿ "ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ" ਅਤੇ "ਸਰਬ ਸੰਬਦੰ ਏਕ ਸਬਦੰ ਜੇ ਕੋ ਜਾਣੈ ਭੇਉ" ਵਾਲੇ ਵਾਕ ਪੂਰੇ ਕਰਨੇ ਹਨ। ਉਨ੍ਹਾਂ ਦੇ ਮਿਸ਼ਨ ਦਾ ਮਨੋਰਥ ਇਹੋ ਸੀ ਕਿ ਸਭ ਵਰਨਾਂ ਨੂੰ ਇਕ ਕਰਕੇ, ਉਨ੍ਹਾਂ ਦੀਆਂ ਪੁਰਾਣੀਆਂ ਵਹਿਮੀ ਲੀਹਾਂ ਮਿਟਾ ਕੇ, ਸਭ ਨੂੰ ਇਕ ਵਾਹਿਗੁਰੂ ਦੀ ਕੌਮ (ਖਾਲਸਾ) ਬਣਾਉਣਾ ਹੈ ਪਰ ਅਮਲੀ ਤੌਰ 'ਤੇ ਇਹ ਆਦਰਸ਼ ਪੂਰਾ ਨਾ ਹੋਇਆ। ਕਈ ਪਾਸਿਆਂ ਤੋਂ ਸੁਧਾਰ ਹੋਏ, ਕਈ

---

*੧. 'ਐਵੋਲਿਊਸ਼ਨ ਔਫ ਦੀ ਖਾਲਸਾ'।*
*ਇਸ ਸਬੰਧ ਵਿਚ ਵੇਖੋ 'ਮਹਿਮਾ ਪ੍ਰਕਾਸ਼' ਵਾਰਤਕ ਕਾਪੀ ਖਾਲਸਾ ਕਾਲਜ, ਅੰਮ੍ਰਿਤਸਰ, ਪੰਨਾ ੧੧੦ ਅਤੇ 'ਪਰਚੀਆਂ ਸੇਵਾਦਾਰ', ਪੰਨਾ ੧੩੪.*

ਕੁਰੀਤੀਆਂ ਦੂਰ ਹੋਈਆਂ, ਕਈ ਨਵੀਆਂ ਸਚਾਈਆਂ ਪ੍ਰਗਟ ਹੋਈਆਂ, ਕਈ ਨਵੀਆਂ ਲੀਹਾਂ ਪਾਈਆਂ ਗਈਆਂ ਪਰ ਬਹੁਤ ਕੁਝ ਕਰਨਾ ਬਾਕੀ ਰਹਿ ਹੀ ਗਿਆ। ਇਕ ਭਰਮ-ਰਹਿਤ ਨਿਰੋਲ ਅਕਾਲ ਪੁਰਖੀ ਕੌਮ ਦੀ ਉਸਾਰੀ ਨਹੀਂ ਹੋ ਸਕੀ।

ਕਾਰਨ, ਇਤਿਹਾਸਕ ਤੇ ਸਿਆਸੀ ਝਮੇਲੇ ਹਨ, ਜੋ ਸਿੱਖਾਂ ਦੀ ਚੜ੍ਹੀ-ਚੜ੍ਹਾਈ ਦੇਗ ਨੂੰ ਸਦਾ ਡੋਲ੍ਹਦੇ ਆਏ ਹਨ। ਸਿੱਖ ਆਦਰਸ਼ਾਂ ਨੂੰ ਕਦੀ ਵੀ ਪੂਰਾ ਹੋਣ ਦਾ ਮੌਕਾ ਨਹੀਂ ਮਿਲਿਆ। ਗੁਰੂ ਸਾਹਿਬਾਨ ਦਾ ਆਸ਼ਾ ਤਾਂ ਜ਼ਰੂਰ ਸੀ ਕਿ ਜਾਤ-ਪਾਤ ਜਿਹੇ ਔਗੁਣ ਦੂਰ ਹੋ ਜਾਣ, ਸਮਾਜ ਦਾ ਹਰ ਪਾਸਿਉਂ ਸੁਧਾਰ ਹੋਵੇ ਪਰ ਤਾੜੀ ਜਿਵੇਂ ਦੋਹਾਂ ਹੱਥਾਂ ਨਾਲ ਵੱਜਦੀ ਹੈ, ਤਿਵੇਂ ਸੁਧਾਰ ਦੇ ਪੂਰਾ ਕਰਨ ਨਾਲ ਦੋ ਧਿਰਾਂ ਦਾ ਵਾਹ ਪੈਂਦਾ ਹੈ—ਇਕ ਸੁਧਾਰ ਕਰਨ ਵਾਲੀ ਧਿਰ ਅਤੇ ਦੂਜੀ ਸੁਧਾਰ ਕਰਾਉਣ ਵਾਲੀ ਧਿਰ। ਸੁਧਾਰ ਕਰਨ ਵਾਲੇ ਗੁਰੂ ਸਾਹਿਬਾਨ ਨੂੰ ਪਤਾ ਸੀ ਕਿ ਸੁਧਾਰਨ ਜੋਗ ਸਮਾਜ ਵਿਚ ਕਿਤਨੇ ਲੰਮੇ ਮੁੱਦੇ ਤੋਂ ਵਿਗਾੜ ਪਏ ਆਏ ਹਨ ਅਤੇ ਵਿਗਾੜ ਵੀ ਕਿੰਨਾ ਜ਼ੋਰ ਪਕੜ ਗਏ ਹਨ; ਜਿਸ ਵਿਗਾੜ ਨੂੰ ਪੈਂਦਿਆਂ ਸਦੀਆਂ ਲੱਗੀਆਂ ਹਨ, ਉਨ੍ਹਾਂ ਨੂੰ ਦੂਰ ਕਰਦਿਆਂ ਵੀ ਸਦੀਆਂ ਹੀ ਲੱਗਣਗੀਆਂ। ਇਸ ਲਈ ਗੁਰੂ ਸਾਹਿਬਾਨ ਨੂੰ ਦਸ ਜਾਮੇ ਧਾਰ ਕੇ ਚਿਰਾਂ ਤੀਕ ਕੰਮ ਕਰਨਾ ਪਿਆ। ਫਿਰ ਵੀ ਕਈ ਸੁਧਾਰ ਪੂਰੇ ਨਾ ਹੋ ਸਕੇ। ਉਨ੍ਹਾਂ ਵਿਚੋਂ ਇਕ ਜਾਤ-ਪਾਤ ਦੀ ਵੰਡ ਸੀ। ਇਹ ਵੰਡ ਹਿੰਦੂ ਸਮਾਜ ਦੇ ਪਿੰਜਰ ਦੀ ਕੰਗਰੋੜ ਸੀ। ਇਸ ਦਾ ਤੋੜਨਾ ਸੌਖਾ ਨਹੀਂ ਸੀ। ਇਸ ਦੀ ਔਖਿਆਈ ਦਾ ਅਨੁਮਾਨ ਇਸ ਗੱਲ ਤੋਂ ਲੱਗ ਸਕਦਾ ਹੈ ਕਿ ਇਸਲਾਮ ਤੇ ਈਸਾਈ ਮਤ ਵਾਲੇ ਵੀ, ਬਾਵਜੂਦ ਇਤਨੇ ਜ਼ੋਰਦਾਰ ਸਾਧਨਾਂ ਦੇ ਮੌਜੂਦ ਹੋਣ ਦੇ ਇਸ ਸਮਾਜਕ ਵੰਡ ਨੂੰ ਤੋੜ ਨਹੀਂ ਸਕੇ। ਸਿੱਖ ਗੁਰੂ ਸਾਹਿਬ ਸ਼ੁਰੂ-ਸ਼ੁਰੂ ਵਿਚ ਜ਼ਰੂਰ ਕਾਮਯਾਬ ਹੋਏ ਸਨ, ਜਦ ਉਨ੍ਹਾਂ ਨੇ ਸੈਂਕੜੇ ਮੁਸਲਮਾਨਾਂ ਤੇ ਹੀਣੀ ਜਾਤੀਆਂ ਦੇ ਲੋਕਾਂ ਨੂੰ ਸਿੱਖੀ ਦਾਇਰੇ ਵਿਚ ਲਿਆਂਦਾ ਸੀ ਪਰ ਜਦ ਇਸ ਕਾਮਯਾਬੀ ਦੇ ਨਾਲ ਹੀਣੇ ਲੋਕਾਂ ਦੀ ਅਗਵਾਈ ਵੀ ਸਿੱਖ ਗੁਰੂ ਸਾਹਿਬਾਨ ਦੇ ਜ਼ਿੰਮੇ ਆ ਪਈ ਤਾਂ ਰਾਜਸੀ ਤਾਕਤਾਂ ਨੂੰ ਆਪਣੀ ਠਕੁਰਾਈ ਖੁਸਣ ਦਾ ਡਰ ਪੈ ਗਿਆ। ਫਿਰ ਤਾਂ ਜਿਥੇ ਰਾਜਸੀ ਚੱਕੀ ਵਿਚ ਹਿੰਦੂ ਪੀਠੇ ਜਾਂਦੇ ਸਨ ਉਥੇ ਸਿੱਖਾਂ ਦੇ ਵੀ ਘਾਣ ਲੱਥਣ ਲੱਗੇ। ਇਸ ਸਾਂਝੀ ਭੀੜ ਦੇ ਸਮੇਂ ਸਿੱਖਾਂ ਤੇ ਹਿੰਦੂਆਂ ਨੂੰ ਆਪਣੇ ਸਾਰੇ ਕੌਮੀ ਸਾਧਨ ਇਕੱਠੇ ਕਰਨੇ ਪਏ ਅਤੇ ਸਿੱਖ ਆਗੂਆਂ ਲਈ ਮੁਸ਼ਕਲ ਹੋ ਗਿਆ ਕਿ ਉਹ ਜਾਤ-ਪਾਤ ਦਾ ਸੁਧਾਰ ਜਾਂ ਕੋਈ ਹੋਰ ਸਮਾਜਕ ਤੋੜ-ਫੋੜ ਵਾਲੀ ਗੱਲ ਕਰ ਸਕਣ। ਹਾਂ, ਨੀਚਾਂ ਨੂੰ ਊਚ ਕਰ ਕੇ "ਚਾਰਿ ਵਰਨਿ ਇਕੁ ਵਰਨੁ ਕਰਾਇਆ" ਵਾਲੀ ਗੱਲ ਹੋ ਗਈ। ਜੱਟ ਜਿਹੜੇ ਬ੍ਰਾਹਮਣਾਂ ਤੋਂ ਨੀਵੇਂ ਗਿਣੇ ਜਾਂਦੇ ਹਨ ਰਾਜ-ਭਾਗ ਪਾ ਕੇ ਉਚੇ ਹੋ ਗਏ ਤੇ ਬ੍ਰਾਹਮਣ ਸਮਾਜਕ ਅਗਵਾਈ ਖੁਹਾ ਕੇ ਚੌਂਕੇ-ਭਾਂਡੇ ਜੋਗੇ ਹੀ ਰਹਿ ਗਏ।

ਮੁਸਲਮਾਨਾਂ ਅਤੇ ਸ਼ੂਦਰਾਂ ਦੇ ਵਿਰੁੱਧ ਜੋ ਅਛੂਤਪੁਣੇ ਦਾ ਵਹਿਮ ਕੰਮ ਕਰਦਾ

ਸੀ ਉਸ ਨੂੰ ਦੂਰ ਕਰਨ ਲਈ ਗੁਰੂ ਸਾਹਿਬਾਨ ਨੇ ਕਈ ਅਮਲੀ ਸਾਧਨ ਵਰਤੇ। ਗੁਰੂ ਅਮਰਦਾਸ ਜੀ ਨੇ ਹੁਕਮ ਦਿੱਤਾ ਹੋਇਆ ਸੀ ਕਿ ਉਨ੍ਹਾਂ ਨੂੰ ਜੋ ਮਿਲਣ ਆਵੇ ਉਹ ਪਹਿਲਾਂ ਉਨ੍ਹਾਂ ਦੇ ਸਾਂਝੇ ਲੰਗਰ ਵਿਚ ਪ੍ਰਸ਼ਾਦ ਛਕ ਕੇ ਆਵੇ:

*ਸਿਖ ਸੰਗਤਿ ਸਭਿ ਸੰਗ ਲੇ ਚੌਂਕੇ ਮਹਿੰ ਆਵੈਂ।*
*ਆਸ਼੍ਰਮ ਬਰਨ ਬਿਚਾਰ ਨਹਿੰ ਇਕ ਪੰਕਤਿ ਬੈਸੇਂ।*

*(ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੩੦)*

ਹਰੀਪੁਰ ਦਾ ਹਿੰਦੂ ਰਾਜਾ ਅਤੇ ਮੁਗਲ ਤਖਤ ਦਾ ਮਾਲਕ ਸ਼ਹਿਨਸ਼ਾਹ ਅਕਬਰ ਜਦ ਵੀ ਗੁਰੂ ਜੀ ਦੇ ਦਰਸ਼ਨਾਂ ਨੂੰ ਆਉਂਦੇ ਇਕੋ ਲੰਗਰ ਵਿਚੋਂ ਪ੍ਰਸ਼ਾਦ ਛਕ ਕੇ ਆਉਂਦੇ।

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਇਸੇ ਮਨੋਰਥ ਦੀ ਸਿਧੀ ਲਈ ਆਪਣੇ ਤਿਆਰ ਕੀਤੇ ਗੁਰੂ ਗ੍ਰੰਥ ਸਾਹਿਬ ਵਿਚ ਜਿਥੇ ਨੀਵੀਂ ਜਾਤ ਵਾਲੇ ਅਛੂਤਾਂ ਦੀ ਬਾਣੀ ਚੜ੍ਹਾਈ ਉਥੇ ਅਜਿਹੇ ਭਗਤਾਂ ਦੀ ਰਚਨਾ ਨੂੰ ਵੀ ਅਕਾਲੀ ਬਾਣੀ ਦੇ ਬੋਹਿਥ ਵਿਚ ਥਾਂ ਦਿੱਤੀ ਜੋ ਜਨਮ ਤੋਂ ਮੁਸਲਮਾਨ ਸਨ। ਇਹ ਅਛੂਤਪੁਣੇ ਨੂੰ ਕਰਾਰੀ ਸੱਟ ਲਾਉਣ ਦਾ ਅਮਲੀ ਤਰੀਕਾ ਸੀ, ਕਿਉਂਕਿ ਸਿੱਖੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਧੇਰੇ ਉੱਚੀ ਕੋਈ ਹਸਤੀ ਨਹੀਂ ਮੰਨੀ ਜਾਂਦੀ। ਇਸ ਦੇ ਇਕ ਇਕ ਨਾਮ-ਅੱਖਰ ਵਿਚ ਸੰਸਾਰ ਦੇ ਸਾਰੇ ਧਾਰਮਕ ਗ੍ਰੰਥਾਂ ਦੀ ਪਵਿੱਤਰਤਾ ਪਾਈ ਜਾਂਦੀ ਹੈ:

*ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥*
*ਕੀਨੇ ਰਾਮ ਨਾਮ ਇਕ ਆਖ੍ਹਰ ॥ (ਗਉੜੀ ਸੁਖਮਨੀ ਮਹਲਾ ੫, ਪੰਨਾ ੨੬੨)*

*ਸਭਿ ਨਾਦੁ ਬੇਦ ਗੁਰਬਾਣੀ॥ (ਰਾਮਕਲੀ ਮ: ੧, ਪੰਨਾ ੮੭੯)*

*ਗੁਰਮੁਖਿ ਨਾਦੰ ਗੁਰਮੁਖਿ ਵੇਦੰ ॥ (ਜਪੁ ਜੀ ਸਾਹਿਬ)*

ਅਰਥਾਤ ਗੁਰਬਾਣੀ ਹੀ ਨਾਦ ਹੈ, ਗੁਰਬਾਣੀ ਹੀ ਵੇਦ ਹੈ।

ਮੁਹਸਨ ਫ਼ਾਨੀ, ਜੋ ਛੇਵੇਂ ਅਤੇ ਸਤਵੇਂ ਪਾਤਸ਼ਾਹ ਦੇ ਵੇਲੇ ਪੰਜਾਬ ਵਿਚ ਆਇਆ, ਆਪਣੀ ਪੁਸਤਕ 'ਦਬਿਸਤਾਨਿ ਮਜ਼ਾਹਬ' ਵਿਚ ਲਿਖਦਾ ਹੈ :

"ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਮੂਰਤੀ ਪੂਜਾ ਦਾ ਖੰਡਨ ਕਰਦੇ ਹਨ। ਉਨ੍ਹਾਂ ਦਾ ਨਿਸ਼ਚਾ ਹੈ ਕਿ ਸਾਰੇ ਗੁਰੂ, ਗੁਰੂ ਨਾਨਕ ਦਾ ਰੂਪ ਹਨ। ਉਹ ਹਿੰਦੂਆਂ ਦੇ ਮੰਤਰ ਨਹੀਂ ਪੜ੍ਹਦੇ, ਨਾ ਹੀ ਉਨ੍ਹਾਂ ਦੇ ਮੰਦਰਾਂ ਵੱਲ ਧਿਆਨ ਦਿੰਦੇ ਹਨ। ਉਹ ਹਿੰਦੂਆਂ ਦੇ ਅਵਤਾਰਾਂ ਵਿਚ ਯਕੀਨ ਨਹੀਂ ਰੱਖਦੇ ਅਤੇ ਨਾ ਹੀ ਸੰਸਕ੍ਰਿਤ ਪੜ੍ਹਦੇ ਹਨ, ਜੋ ਹਿੰਦੂਆਂ ਦੇ ਖਿਆਲ ਅਨੁਸਾਰ ਦੇਵ ਬਾਣੀ ਹੈ।"

"ਸਿੱਖ ਹਿੰਦੂ ਸ਼ਾਸਤਰਾਂ ਦੀ ਦੱਸੀ ਹੋਈ ਰਹੁ-ਰੀਤੀ ਵਿਚ ਯਕੀਨ ਨਹੀਂ ਕਰਦੇ, ਨਾ ਹੀ ਉਹ ਖਾਣ-ਪੀਣ ਸਬੰਧੀ ਕੋਈ ਵਹਿਮੀ ਬੰਧਨ ਮੰਨਦੇ ਹਨ। ਇਕ ਹਿੰਦੂ ਪੰਡਤ, ਪਰਤਾਪ ਮਲ, ਜਿਸ ਦਾ ਪੁੱਤਰ ਮੁਸਲਮਾਨ ਹੋਣ ਲੱਗਾ ਸੀ, ਆਪਣੇ

ਪੁੱਤਰ ਨੂੰ ਕਹਿੰਦਾ ਹੈ, ਤੈਨੂੰ ਮੁਸਲਮਾਨ ਹੋਣ ਦੀ ਕੀ ਲੋੜ ਹੈ ? ਜੇ ਤੈਨੂੰ ਖਾਣ ਪੀਣ ਦੀ ਖੁਲ੍ਹ ਚਾਹੀਦੀ ਹੈ, ਤਾਂ ਸਿੱਖਾਂ ਵਿਚ ਰਲ ਜਾ"!

ਸਿੱਖ ਗਊ ਮਾਸ ਖਾਣ ਦੇ ਵਿਰੁੱਧ ਹਨ ਅਤੇ ਗਊ ਨੂੰ ਮਾਰਦੇ ਨਹੀਂ ਪਰ ਉਹ ਗਊ ਨੂੰ ਮਾਤਾ ਨਹੀਂ ਸਮਝਦੇ ਅਤੇ ਨਾ ਪਵਿੱਤਰ ਜਾਣ ਕੇ ਪੂਜਦੇ ਹਨ। ਉਹ ਕੇਵਲ ਇਸ ਨੂੰ ਇਕ ਕਾਰਵੰਦਾ ਜਨੌਰ ਸਮਝ ਕੇ ਕਦਰ-ਯੋਗ ਸਮਝਦੇ ਹਨ।

ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਆਪਣਾ ਧਾਰਮਕ ਗ੍ਰੰਥ ਅਤੇ ਆਪਣੇ ਧਾਰਮਕ ਮੰਦਰ ਦੇ ਕੇ ਇਕ ਸ੍ਵੈ-ਆਧਾਰੀ ਕੌਮ ਬਣਾ ਦਿੱਤਾ ਅਤੇ ਕਿਸੇ ਦੀ ਤਲਕੀ ਨਾ ਛੱਡੀ।

ਇਨ੍ਹਾਂ ਮੰਦਰਾਂ ਵਿਚ, ਜਿਨ੍ਹਾਂ ਨੂੰ ਗੁਰਦੁਆਰੇ ਕਹਿੰਦੇ ਹਨ, ਸਿੱਖਾਂ ਦੀ ਰਹੁ-ਰੀਤ ਸ਼ੁਰੂ ਤੋਂ ਬਹੁਤ ਸਾਦੀ ਹੁੰਦੀ ਆਈ ਹੈ। ਉਹ ਤਾਂ :

*ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥*

*(ਸਿਰੀ ਰਾਗ ਮ: ੧, ਪੰਨਾ ੧੭)*

ਗੁਰਦੁਆਰਿਆਂ ਵਿਚ ਪ੍ਰਕਾਸ਼ ਕੇਵਲ ਸ਼ਬਦ ਦਾ ਤੇ ਪੂਜਾ ਵੀ ਕੇਵਲ ਸ਼ਬਦ ਦੀ ਹੁੰਦੀ ਹੈ। ਗੁਰੂ ਅਮਰਦਾਸ ਜੀ ਨੇ 'ਅਨੰਦ ਸਾਹਿਬ' ਵਿਚ ਸਿੱਖਾਂ ਲਈ ਗੁਰ-ਸ਼ਬਦ ਨੂੰ ਹੀ ਸਭ ਤੋਂ ਉੱਤਮ ਬਾਣੀ ਕਿਹਾ ਹੈ। ਇਸ ਦੇ ਨਾਲ ਦੀ ਹੋਰ ਕੋਈ ਬਾਣੀ ਨਹੀਂ:

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ ॥ ....*
*ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ ॥ (ਅਨੰਦੁ, ਪੰਨਾ ੯੨੦)*

ਹਿੰਦੂਆਂ ਦੀ ਕੋਈ ਪੁਸਤਕ ਗੁਰਬਾਣੀ ਦੇ ਤੁੱਲ ਨਹੀਂ ਮੰਨੀ ਜਾ ਸਕਦੀ ਕਿਉਂਕਿ:

*ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ ॥*
*ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ ॥*
*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ ॥*
*ਗੁਰ ਕਿਰਪਾ ਤੇ ਸੇ ਜਨ ਜਾਗੇ*
*ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ ॥ (ਅਨੰਦੁ, ਪੰਨਾ ੯੨੦)*

*ਸਿਮ੍ਰਿਤਿ ਸਾਸਤ ਬੇਦ ਵਖਾਣੈ ॥*
*ਭਰਮੇ ਭੂਲਾ ਤਤੁ ਨ ਜਾਣੈ ॥ (ਮਾਝ ਮ: ੩, ਪੰਨਾ ੧੧੪)*

*ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥*
*ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥ (ਸਿਰੀ ਰਾਗ ਮ: ੧, ਪੰਨਾ ੫੬)*

*ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥*
*ਮਨਮੁਖ ਨ ਬੂਝਹਿ ਦੂਜੈ ਭਾਇਆ ॥*

*ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ*
*ਬਿਨੁ ਬੂਝੇ ਦੁਖੁ ਪਾਵਣਿਆ ॥੭॥* (ਮਾਝ ਮ: ੩, ਪੰਨਾ ੧੨੮)

ਜਿਸ ਭਰਮ ਤੋਂ ਸਿਮ੍ਰਤੀਆਂ ਤੇ ਸ਼ਾਸਤਰ ਨਿਕਲੇ ਸਨ, ਉਸੇ ਭਰਮ ਤੋਂ ਦੇਵੀ ਦੇਵਤਿਆਂ ਦੀ ਮਾਨਤਾ ਸ਼ੁਰੂ ਹੋਈ :

*ਦੇਵੀ ਦੇਵਾ ਮੂਲੁ ਹੈ ਮਾਇਆ॥*
*ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥* (ਮਾਝ ਮ: ੩, ਪੰਨਾ ੧੨੯)

*ਜਨਮਿ ਮਰੈ ਤ੍ਰੈ ਗੁਣ ਹਿਤਕਾਰੁ॥*
*ਚਾਰੇ ਬੇਦ ਕਥਹਿ ਆਕਾਰੁ॥*
*ਤੀਨਿ ਅਵਸਥਾ ਕਹਹਿ ਵਖਿਆਨੁ॥*
*ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥* (ਗਉੜੀ ਮ: ੧, ਪੰਨਾ ੧੫੪)

ਗੁਰੂ ਅਮਰਦਾਸ ਜੀ ਨੇ ਛੇ ਦਰਸ਼ਨਾਂ ਵਾਲੀ ਲੀਹ ਤੋਂ ਹਟਾ ਕੇ ਸਿੱਖਾਂ ਨੂੰ ਗੁਰਮਤਿ ਦੀ ਲੀਹ 'ਤੇ ਚੱਲਣ ਦੀ ਹਦਾਇਤ ਕੀਤੀ। ਉਹ ਆਸਾ ਰਾਗ ਵਿਚ ਕਹਿੰਦੇ ਹਨ ਕਿ ਸਾਰੇ ਮਾਰਗਾਂ ਵਿਚੋਂ ਸਿੱਖੀ ਮਾਰਗ ਸਭ ਤੋਂ ਚੰਗਾ ਹੈ। ਇਹੋ ਜਿਹਾ ਹੋਰ ਕੋਈ ਨਹੀਂ :

*ਹਰਿ ਦਰਸਨੁ ਪਾਵੈ ਵਡਭਾਗਿ॥*
*ਗੁਰ ਕੈ ਸਬਦਿ ਸਚੈ ਬੈਰਾਗਿ॥*
*ਖਟੁ ਦਰਸਨੁ[1] ਵਰਤੈ ਵਰਤਾਰਾ ॥*
*ਗੁਰ ਕਾ ਦਰਸਨੁ ਅਗਮ ਅਪਾਰਾ ॥੧॥*
*ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥*
*ਸਾਚਾ ਆਪਿ ਵਸੈ ਮਨਿ ਸੋਇ॥੧॥ਰਹਾਉ ॥*
*ਗੁਰ ਦਰਸਨਿ ਉਧਰੈ ਸੰਸਾਰਾ ॥*
*ਜੇ ਕੋ ਲਾਏ ਭਾਉ ਪਿਆਰਾ ॥*
*ਭਾਉ ਪਿਆਰਾ ਲਾਏ ਵਿਰਲਾ ਕੋਇ ॥*
*ਗੁਰ ਕੈ ਦਰਸਨਿ ਸਦਾ ਸੁਖੁ ਹੋਇ ॥੨॥* (ਪੰਨਾ ੩੬੦)

ਗੁਰੂ ਗੋਬਿੰਦ ਸਿੰਘ ਜੀ ਸਾਫ ਫ਼ੁਰਮਾਉਂਦੇ ਹਨ ਕਿ:

*ਜਿਨ ਕੀ ਲਿਵ ਹਰਿ ਚਰਨਨ ਲਾਗੀ॥*

---

*੧. ਧਰਮ, ਮੱਤ, ਸਿਖਿਆ ਪ੍ਰਣਾਲੀ ਜਾਂ ਸਿਸਟਮ। ਤੁਕ ਦਾ ਅਰਥ ਇਹ ਹੈ ਕਿ ਦੇਸ਼ ਵਿਚ ਹਿੰਦੂਆਂ ਦੇ ਛੇ ਸ਼ਾਸਤਰਾਂ ਦਾ ਤਰੀਕਾ ਹੀ ਪ੍ਰਚੱਲਤ ਹੈ ਪਰ ਇਹ ਸ਼ਾਸਤਰ ਗੁਰਮਤਿ ਦੀ ਫਿਲਾਸਫੀ ਨੂੰ ਨਹੀਂ ਪਹੁੰਚ ਸਕਦੇ। ਇਹ ਉਨ੍ਹਾਂ ਦੀ ਪਹੁੰਚ ਤੋਂ ਬਾਹਰ ਹੈ। ਅਗਲੀ ਤੁਕ ਵਿਚ ਗੁਰਮਤਿ ਦੀ ਵਡਿਆਈ ਦੱਸਦੇ ਹਨ। ਇਹ ਇਕ ਹਿੰਦੂ ਕੌਮ ਲਈ ਨਹੀਂ ਸਗੋਂ ਸਾਰੇ ਜਹਾਨ ਦੇ ਤਾਰਨ ਲਈ ਬਣਾਇਆ ਗਿਆ ਹੈ। ਇਸ ਨੂੰ (ਹਿੰਦੂ, ਮੁਸਲਮਾਨ, ਈਸਾਈ) ਕੋਈ ਪਿਆਰ ਕਰੇ ਤਰ ਸਕਦਾ ਹੈ। ਇਸ ਵਿਚ ਕਿਸੇ ਲਈ ਬੰਦਸ਼ ਨਹੀਂ (ਹਾਂ ਇਹ ਸੌਖਾ ਨਹੀਂ), ਇਸ ਨੂੰ ਕੋਈ ਵਿਰਲਾ ਹੀ ਪਿਆਰਦਾ ਹੈ।*

*ਤੇ ਬੇਦਨ ਤੇ ਭਏ ਤਿਆਗੀ॥ (ਬਚਿੱਤ੍ਰ ਨਾਟਕ, ਅਧਿਆਇ ੬)*
*ਜਾਗਤਿ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨਿ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤਿ ਸਜੈ ਬ੍ਰਤ ਗੋਰ ਮੜੀ ਮਟ ਭੂਲਿ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਨੈਕ ਪਛਾਨੈ॥*
*ਪੂਰਨ ਜੋਤਿ ਜਗੈ ਘਟ ਮਹਿ ਤਬ ਖਾਲਸਾ ਤਾਹਿ ਨਖਾਲਸ ਜਾਨੈ॥*
*(ਤੇਤੀ ਸਵਯੇ)*

ਉਨ੍ਹਾਂ ਨੇ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਉਨ੍ਹਾਂ ਵਿਚ ਖਾਸ ਤਰ੍ਹਾਂ ਦੀ ਰਹੁ-ਰੀਤਿ ਚਲਾ ਦਿੱਤੀ।

ਅੰਮ੍ਰਿਤ ਛਕਾਉਣ ਸਮੇਂ ਗੁਰੂ ਜੀ ਨੇ ਸਿੱਖਾਂ ਨੂੰ ਜੋ ਉਪਦੇਸ਼ ਦਿੱਤਾ ਇਕ ਸਮਕਾਲੀ ਮੁਸਲਮਾਨ ਖਬਰਨਵੀਸ ਦੀ ਲਿਖਤ ਅਨੁਸਾਰ ਇਉਂ ਸੀ:

"ਮੈਂ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਮਜ਼ਬੀ ਵਖੇਵੇਂ ਦੂਰ ਕਰ ਕੇ ਇਕ ਮੱਤ ਦੇ ਹੋ ਜਾਉ। ਜੋ ਭਿੰਨ-ਭਿੰਨ ਨੇਮ ਚਾਰ ਵਰਣਾਂ ਲਈ ਸ਼ਾਸਤਰਾਂ ਨੇ ਦ੍ਰਿੜ੍ਹਾਏ ਹਨ ਉਨ੍ਹਾਂ ਨੂੰ ਉੱਕਾ ਹੀ ਤਿਆਗ ਕੇ ਆਪੋ ਵਿਚ ਦੀ ਮਿਲ ਵਰਤੋ। ਕੋਈ ਆਦਮੀ ਆਪਣੇ ਆਪ ਨੂੰ ਦੂਜੇ ਤੋਂ ਉੱਚਾ ਨਾ ਸਮਝੇ। ਪੁਰਾਤਨ ਧਰਮ ਪੁਸਤਕਾਂ ਨੂੰ ਨਾ ਮੰਨੋ। ਗੰਗਾ ਆਦਿ ਤੀਰਥਾਂ ਦਾ ਖਿਆਲ ਛੱਡ ਦਿਉ, ਜੋ ਹਿੰਦੂ ਮਤ ਅਨੁਸਾਰ ਪਵਿੱਤਰ ਮੰਨੇ ਗਏ ਹਨ। ਰਾਮ, ਕ੍ਰਿਸ਼ਨ, ਬ੍ਰਹਮਾ, ਦੁਰਗਾ ਆਦਿ ਦੇਵੀ-ਦੇਵਤਿਆਂ ਦੀ ਪੂਜਾ ਨਾ ਕਰੋ। ਤੁਹਾਡਾ ਨਿਸਚਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੇ ਉੱਤਰ-ਅਧਿਕਾਰੀਆਂ ਵਿਚ ਹੋਵੇ। ਚਹੁੰਆਂ ਆਸ਼ਰਮਾਂ ਦੇ ਲੋਕ ਅੰਮ੍ਰਿਤਧਾਰੀ ਅਤੇ ਬਿਨਾਂ ਵਿਤਕਰੇ ਜਾਂ ਘ੍ਰਿਣਾ ਦੇ ਇਕੋ ਬਾਟੇ ਵਿਚੋਂ ਪ੍ਰਸਾਦ ਛਕੋ।"[੧]

ਬਟਾਲੇ ਦਾ ਸੁਜਾਨ ਰਾਇ ੧੬੯੬ ਵਿਚ ਆਪਣੀ 'ਖੁਲਾਸਾ-ਤੁਤ-ਤਵਾਰੀਖ਼' ਵਿਚ ਸਿੱਖਾਂ ਸਬੰਧੀ ਇਉਂ ਲਿਖਦਾ ਹੈ:

"ਇਨ੍ਹਾਂ ਦੀ ਪੂਜਾ ਦਾ ਇਕੋ ਢੰਗ ਇਹ ਹੈ ਕਿ ਇਹ ਆਪਣੇ ਗੁਰੂਆਂ ਦੀ ਬਾਣੀ ਪੜ੍ਹਦੇ ਅਤੇ ਵਾਜਿਆਂ ਵਿਚ ਪਾ ਕੇ ਸੋਹਣੀ ਤਰ੍ਹਾਂ ਗਾਉਂਦੇ ਹਨ।"

ਗੁਰੂ ਸਾਹਿਬਾਨ ਦੀ ਸਰੀਰਕ ਹਾਜ਼ਰੀ ਵਿਚ ਸਿੱਖਾਂ ਨੂੰ ਆਪਣੇ ਅਸੂਲ ਨਿਰਣਾ ਕਰ ਕੇ ਰੱਖਣ ਵਿਚ ਕੋਈ ਔਕੜ ਨਹੀਂ ਸੀ। ਇਹ ਅਸੂਲ ਹਿੰਦੂਆਂ ਤੇ ਮੁਸਲਮਾਨਾਂ ਦੇ ਗੁਆਂਢੀ ਅਸਰ ਤੋਂ ਲਾਭ ਉਠਾਉਂਦੇ ਹੋਏ ਫਿਰ ਵੀ ਨਿਰੋਲ ਤੇ ਗੁਰ-ਆਸ਼ੇ ਅਨੁਸਾਰ ਦ੍ਰਿੜ੍ਹਤਾ ਵਾਲੇ ਹੁੰਦੇ ਸਨ। ਇਨ੍ਹਾਂ ਉੱਤੇ ਨਾ ਹਿੰਦੂਆਂ ਦੇ ਪੱਖ ਦਾ ਬਹੁਤ ਜ਼ੋਰ ਚਲਦਾ ਸੀ ਤੇ ਨਾ ਮੁਸਲਮਾਨੀ ਪੱਖ ਦਾ ਪਰ ਜਦ ਮੁਗਲਾਂ ਦਾ ਸਾਰਾ ਰਾਜ ਸਿੱਖਾਂ ਦੇ ਵਿਰੁੱਧ ਹੋ ਗਿਆ ਤਾਂ ਸਿੱਖੀ ਵਿਚ ਪਰਵੇਸ਼ ਕਰਨ ਵਾਲੇ ਖਾਸ ਕਰਕੇ ਹਿੰਦੂ ਹੀ ਰਹਿ

*੧. ਬੂਟੇ ਸ਼ਾਹ, ਪੰਨਾ ੪੦੫-੪੦੬, ਅਹਿਮਦ ਸ਼ਾਹ ਬੁਤਾਲੀਏ ਦਾ ਜਮੀਮਾ ਉਮਦਾਤੁ-ਤਵਾਰੀਖ' ਨਾਲ ਪੰਨਾ ੫.*

ਗਏ। ਇਸ ਦਾ ਇਕ ਅਸਰ ਤਾਂ ਇਹ ਹੋਇਆ ਕਿ ਸਮਾਜਕ ਸੁਧਾਰ ਢਿੱਲਾ ਪੈ ਗਿਆ ਅਤੇ ਦੂਜਾ ਇਹ ਹੋਇਆ ਕਿ ਸਿੱਖੀ ਧਾਰਨ ਕਰਨ ਵਾਲਿਆਂ ਦੀ ਬਹੁ-ਗਿਣਤੀ ਹਿੰਦੂ ਹੋਣ ਕਰਕੇ ਸਿੱਖਾਂ ਦੇ ਵਿਚਾਰਾਂ ਵਿਚ ਵੀ ਹਿੰਦੂ-ਪੁਣੇ ਦੀ ਲਾਗ ਵਧੇਰੇ ਸਰਾਇਤ ਕਰਨ ਲੱਗੀ। ਇਸ ਖਤਰੇ ਨੂੰ ਖਾਲਸਾ ਕੌਮ ਦੇ ਰਚਨਹਾਰੇ ਦਸਮੇਸ਼ ਜੀ ਨੇ ਚੰਗੀ ਤਰ੍ਹਾਂ ਮਹਿਸੂਸ ਕੀਤਾ ਅਤੇ ਇਸ ਤੋਂ ਬਚਣ ਲਈ ਕਈ ਅਮਲੀ ਸਾਧਨ ਵਰਤੇ।

ਸਿਆਸੀ ਫੜਾ-ਫੜੀ ਵੇਲੇ ਪੁਰਾਣੀ ਵਜਹ ਦੇ ਸਿੱਖ ਝੱਟ ਸਿੱਖ ਹੋਣ ਤੋਂ ਨੱਨਾ ਵਾਚ ਜਾਂਦੇ ਸਨ। ਜੇ ਔਕੜ ਵੇਲੇ ਕੋਈ ਕਹਿੰਦਾ 'ਸੁਣਾ ਭਈ, ਤੂੰ ਤਾਂ ਸਿੱਖ ਮਲੂਮ ਹੁੰਦਾ ਹੈਂ" ਤਾਂ ਢਿੱਲਾ-ਮੱਠਾ ਸਿੱਖ ਜਵਾਬ ਦੇ ਦਿੰਦਾ, 'ਨਹੀਂ ਜੀ, ਤੁਹਾਨੂੰ ਕਿਸ ਕਿਹਾ ਹੈ ਕਿ ਮੈਂ ਸਿੱਖ ਹਾਂ ? ਮੇਰੀ ਸ਼ਕਲ ਵੱਲ ਵੇਖੋ, ਕੀ ਮੈਂ ਹਿੰਦੂ ਨਹੀਂ ਲੱਗਦਾ ? ਕੀ ਮੇਰਾ ਨਾਂ 'ਰਾਮ ਚੰਦ' ਨਹੀਂ ?' ਇਹ ਖਿਸਕਊ-ਪੁਣਾ ਵੇਖ ਕੇ ਗੁਰੂ ਜੀ ਨੇ ਠਾਣ ਲਈ ਕਿ ਹੁਣ ਅਜਿਹੇ ਸਿੱਖ ਪੈਦਾ ਕਰਾਂਗਾ ਜੋ ਔਕੜ ਵੇਲੇ ਸਿੱਖੀ ਨੂੰ ਝੱਟ ਜੇਬ ਵਿਚ ਨਹੀਂ ਪਾ ਸਕਣਗੇ ਅਤੇ ਹਜ਼ਾਰਾਂ ਵਿਚੋਂ ਵੀ ਅੱਡਰੇ ਪਏ ਦਿੱਸਣਗੇ :

*ਸ੍ਰੀ ਸਤਿਗੁਰ ਕੀ ਸੰਗਤਿ ਜਹਿਂ ਜਹਿਂ।*
*ਲਿਖੇ ਹੁਕਮਨਾਮੇ ਗੁਰ ਤਹਿਂ ਤਹਿਂ।*
*ਕੇਸ ਧਾਰਿ ਸਿਰ ਪਰ ਸਿੱਖ ਆਵੈਂ।*
*ਸਿੱਖ ਨਹਿਂ ਭੱਦ੍ਰ ਕਰਾਵੈ॥੨॥*
*ਜਗਤ ਜੂਠ ਕੇ ਨੇਰ ਨ ਜਾਵੈਂ।*
*ਪਾਹੁਲ ਖੰਡੇ ਕੀ ਲੇ ਆਵੈਂ। (ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੩, ਅੰਸੂ ੨੧)*

ਆਪ ਨੇ ਹੁਕਮ ਦਿੱਤਾ ਕਿ "ਖਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ"। ਨਿਆਰਾ ਇਸ ਵਿਚ ਕਿ ਖਾਲਸਾ ਹਿੰਦੂਆਂ-ਮੁਸਲਮਾਨਾਂ ਦੇ ਵਹਿਮਾਂ-ਭਰਮਾਂ ਵਿਚ ਨਹੀਂ ਪੈਂਦਾ, ਆਪਣੇ ਇਸ਼ਟ (ਗੁਰੂ ਤੇ ਉਸ ਦੀ ਦੱਸੀ ਸਿਖਿਆ) ਨੂੰ ਹੀ ਮੰਨਦਾ ਹੈ, ਰਿਸ਼ਤਾ-ਨਾਤਾ ਸਿੱਖ ਨਾਲ ਹੀ ਕਰਦਾ ਹੈ।..... ਤਿਲਕ ਜੰਞੂ ਨਹੀਂ ਪਹਿਨਦਾ।

*(ਰਹਿਤਨਾਮਾ ਭਾਈ ਚੌਪਾ ਸਿੰਘ)*

ਵਿਆਹ ਜਾਂ ਮ੍ਰਿਤਕ ਆਦਿ ਸੰਸਕਾਰ ਗੁਰਮਤਿ ਅਨੁਸਾਰ ਹੀ ਕਰਦਾ ਹੈ ਅਤੇ ਵਰਤ, ਟੂਣੇ, ਜਾਦੂ, ਦੇਵੀ, ਦੇਵਲ ਤੋਂ ਲਾਂਭੇ ਰਹਿੰਦਾ ਹੈ ।

*(ਰਹਿਤਨਾਮਾ ਭਾਈ ਦਇਆ ਸਿੰਘ)*

ਪਰ ਖਾਲਸਾ ਦੋਹਾਂ ਧਿਰਾਂ ਤੋਂ ਨਿਆਰਾ ਰਹਿੰਦਾ ਹੋਇਆ 'ਸਰਬੱਤ ਦਾ ਭਲਾ' ਮਨਾਉਂਦਾ ਰਹਿੰਦਾ ਹੈ ਅਤੇ ਕਿਸੇ ਧਿਰ ਦੀ ਨਿੰਦਾ-ਬੁਰਾਈ ਨਹੀਂ ਕਰਦਾ:

*ਜਗਤ ਮਾਹਿ ਪੰਥ ਹੈਂ ਜੇਤੇ।*
*ਕਬ ਹੀ ਨਿੰਦਹਿ ਨਾਹੀ ਤੇਤੇ॥੬੦॥ (ਰਹਿਤਨਾਮਾ ਭਾਈ ਦੇਸਾ ਸਿੰਘ)*

*ਗੁਰੂ ਕਾ ਸਿਖ ਆਪਣੇ ਗੁਰੂ ਕੀ ਉਸਤਤਿ ਕਰੇ ਔਰ ਕਿਸੇ ਦੀ ਨਿੰਦਾ ਨਾ ਕਰੇ ਨਾ ਕਰਾਏਨਾ ਬੁਰਾ ਆਖੇ ਨਾ ਅਖਾਏ।*

*(ਰਹਿਤਨਾਮਾ ਭਾਈ ਚੌਪਾ ਸਿੰਘ)*

ਸਿੱਖ ਹੋਰਨਾਂ ਤੋਂ ਨਿਆਰਾ ਕੇਵਲ ਇਸ ਵਿਚ ਹੈ ਕਿ ਉਹ ਕਿਸੇ ਪਾਸੇ ਦੇ ਔਗੁਣ ਜਾਂ ਕਮਜ਼ੋਰੀਆਂ ਗ੍ਰਹਿਣ ਨਹੀਂ ਕਰਦਾ, ਸੁਤੰਤਰ ਹੋ ਕੇ ਆਪਣੇ ਖਾਸ ਗੁਣਾਂ ਨੂੰ ਸਾਂਭ ਕੇ ਰੱਖਦਾ ਹੈ। ਉਹ ਨਖੇੜਵੇਂ ਗੁਣ ਇਹ ਹਨ :

*ਸਿਖ ਗੁਰੂ ਕੇ ਸਭ ਤੇ ਸਿਆਣੇ।...*
*ਖਾਲਸਾ ਸੋਇ ਨਿਰਧਨ ਕੋ ਪਾਲੈ।*
*ਖਾਲਸਾ ਸੋਇ ਦੁਸ਼ਟ ਕੋ ਗਾਲੈ॥੨੯॥* *(ਤਨਖਾਹਨਾਮਾ ਭਾਈ ਨੰਦ ਲਾਲ ਜੀ)*

*ਖੇਤੀ ਵਣਜ ਵ ਸਿਲਪ ਬਣਾਵੈ।*
*ਔਰ ਟਹਿਲ ਜੋ ਮਨ ਮੋ ਭਾਵੈ।*
*ਦ੍ਰਿੜ੍ਹ ਹੁਈ ਸੋਇ ਕਾਰ ਕਮਾਵੈ।*
*ਚੋਰੀ ਡਾਕੇ ਕਬਹਿ ਨ ਜਾਵੈ॥੨੪॥...*
*ਪਰ ਨਾਰੀ ਜੂਆ ਅਸਤ ਚੋਰੀ ਮਦਰਾ ਜਾਨ।*
*ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ॥੪੪॥*

*(ਰਹਿਤਨਾਮਾ ਭਾਈ ਦੇਸਾ ਸਿੰਘ)*

ਸਭ ਤੋਂ ਵਧਵਾਂ ਗੁਣ ਇਹ ਦੱਸਿਆ ਗਿਆ ਕਿ ਸਿੱਖ ਵਿਚ ਸਵਾ-ਲੱਖੀ ਤਾਕਤਾਂ ਹੋਣਗੀਆਂ, ਭਾਵ ਇਹ ਕਿ ਲੱਖਾਂ ਲੋਕ ਡਿੱਗ ਜਾਣ ਤੇ ਡਿੱਗ ਜਾਣ ਪਰ ਸਿੱਖ ਸਦਾਚਾਰ ਵਿਚ ਨਹੀਂ ਡਿੱਗੇਗਾ। ਮਾਨਸਕ ਅਤੇ ਸਰੀਰਕ ਤੌਰ 'ਤੇ ਵੀ ਇੰਨਾ ਤਕੜਾ ਹੋਵੇਗਾ ਕਿ ਲੱਖਾਂ ਅਯੋਗ ਤਾਕਤਾਂ ਅੱਗੇ ਨਹੀਂ ਝੁਕੇਗਾ, ਨਹੀਂ ਹਾਰੇਗਾ। ਕਾਰਨ ਇਹ ਕਿ ਇਕ ਇਕ ਸਿੱਖ ਵਿਚ ਲੱਖਾਂ ਵਰਗੀ ਪਵਿੱਤਰਤਾ ਇਕੱਠੀ ਹੋਈ ਹੋਵੇਗੀ। ਇਸੇ ਲਈ ਸਿੱਖ ਨੂੰ ਅੰਮ੍ਰਿਤ ਰੂਪ ਗੁੜ੍ਹਤੀ ਨਾਲ ਇਹ ਸਿਖਿਆ ਦਿੱਤੀ ਜਾਂਦੀ ਹੈ ਕਿ ਵੈਰੀਆਂ (ਤੁਰਕਾਂ) ਦੀਆਂ ਇਸਤਰੀਆਂ ਦੇ ਸਤ ਨੂੰ ਵੀ ਨਹੀਂ ਛੇੜਨਾ। ਇਕ ਵੇਰ-

*"ਸਿੱਖਾਂ ਪੁਛਿਆ ਜੀ ਪਾਤਸ਼ਾਹ! ਤੁਰਕ ਤਾਂ ਹਿੰਦਵਾਣੀਆਂ ਨੂੰ ਭੋਗਦੇ ਹਨ, ਸਿੱਖ ਬਦਲਾ ਕਰਨ ਤਾਂ ਭਲਾ ਹੈ। ਸ਼ਾਸਤਰ-ਗੁਰਾਂ ਕਿਉਂ ਮਨਾਂ ਕੀਆ ਹੈ? ਤਾਂ ਬਚਨ ਕੀਤਾ, ਭਾਈ ਸਿਖੋ ! ਇਹ ਪੰਥ ਅਸਾਂ ਉੱਚੇ ਖੜਨਾ ਹੈ-ਨੀਚ ਦੀ ਰੀਸ ਨਹੀਂ ਕਰਨੀ"।* *(ਸੌ ਸਾਖੀ)*

ਇਸ ਸਿਖਿਆ ਦਾ ਫਲ ਇਹ ਹੋਇਆ ਕਿ ਸਿੱਖਾਂ ਨੇ ਆਪ ਦੀ ਅੰਦਰਲੀ ਤਾਕਤ ਨਾਲ ਸਖਤ ਤੋਂ ਸਖਤ ਔਕੜ ਦਾ ਟਾਕਰਾ ਕੀਤਾ, ਅਸਹਿ ਤਸੀਹੇ ਸਹੇ ਪਰ ਸਿੱਖੀ ਸਿਦਕ ਨਾ ਹਾਰਿਆ। ਭਾਈ ਰਤਨ ਸਿੰਘ ਭੰਗੂ ਦੇ 'ਪੰਥ ਪ੍ਰਕਾਸ਼' ਅਨੁਸਾਰ ਜੋ ੧੮੦੯ ਵਿਚ ਲਿਖਿਆ ਗਿਆ, ਸਿੱਖਾਂ ਦੀ ਰਹੁ-ਰੀਤ ਔਖੇ ਤੋਂ ਔਖੇ ਸਮੇਂ ਵਿਚ

ਗੁਰਮਤਿ ਦੇ ਅਨੁਸਾਰ ਹੀ ਰਹੀ। ਉਹ ਵਿਆਹ ਵਿਚ 'ਅਨੰਦ' ਰੀਤੀ ਵਰਤਦੇ, ਜੰਞੂ, ਟਿੱਕੇ ਆਦਿ ਪਰਾਣ ਭਰਮਾਂ ਤੋਂ ਬਚੇ ਰਹਿੰਦੇ ਅਤੇ ਆਪਣੇ ਫੈਸਲੇ ਸੰਗਤ ਦੇ ਗੁਰਮਤੇ ਰਾਹੀਂ ਕਰਦੇ ਜਾਂ ਦਿਵਾਲੀ ਵੈਸਾਖੀ ਦੇ ਮੌਕਿਆਂ 'ਤੇ ਸਰਬੱਤ ਖਾਲਸਾ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਇਕੱਤਰ ਹੋ ਕੇ ਪੰਥਕ ਫੈਸਲੇ ਕਰਦਾ।

ਜਦ ਖ਼ਾਲਸਾ, ਦ੍ਰਿੜ੍ਹ ਅਸੂਲਾਂ ਵਾਲਾ ਖ਼ਾਲਸਾ ਘਰੋਂ ਬੇਘਰ ਹੋ ਕੇ ਜੰਗਲਾਂ ਪਹਾੜਾਂ ਵਿਚ ਫਿਰ ਰਿਹਾ ਸੀ, ਉਨ੍ਹਾਂ ਦਿਨਾਂ ਵਿਚ ਸਿੱਖ ਗੁਰਦੁਆਰੇ ਉਨ੍ਹਾਂ ਮਹੰਤਾਂ ਦੇ ਹੱਥ ਆ ਗਏ ਸਨ ਜਿਨ੍ਹਾਂ ਨੂੰ ਹਰ ਰੋਜ਼ ਹਾਜ਼ਰ ਹੋਣ ਵਾਲੀਆਂ ਢਿੱਲੜ ਸੰਗਤਾਂ ਦੀ ਮਰਜ਼ੀ ਅਨੁਸਾਰ ਆਪਣੀ ਰਹੁ-ਰੀਤ ਢਿੱਲੀ ਕਰਨੀ ਪੈਂਦੀ ਸੀ। ਇਹ ਕਮਜ਼ੋਰੀ ੧੭੧੬ ਵਿਚ ਬੰਦਾ ਬਹਾਦਰ ਦੇ ਸ਼ਹੀਦ ਹੋਣ ਤੋਂ ਲੈ ਕੇ ਸੰਨ ੧੭੬੫ ਤਕ ਰਹੀ, ਜਦ ਖਾਲਸੇ ਦਾ ਆਪਣਾ ਰਾਜ ਕਾਇਮ ਹੋ ਗਿਆ। ਰਾਜ-ਭਾਗ ਦੇ ਆਉਣ 'ਤੇ ਸਿੱਖੀ ਆਪਣੇ ਟਿਕਾਣੇ ਤੋਂ ਹੋਰ ਹਿਲ ਗਈ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਿੱਖ ਮੰਦਰਾਂ ਤੇ ਆਸ਼ਰਮਾਂ ਦੀ ਬਾਹਰਲੀ ਸ਼ਾਨ ਤਾਂ ਵੱਧ ਗਈ ਪਰ ਅੰਦਰਲੀ ਸਿੱਖੀ ਕਾਂਪ ਖਾ ਗਈ। ਸਿੱਖਾਂ ਨੂੰ ਪੱਗਾਂ ਤੇ ਦਾੜ੍ਹੀ ਬੰਨ੍ਹਣ ਦੀ ਜਾਚ ਤਾਂ ਚੰਗੀ ਤੋਂ ਚੰਗੀ ਆ ਗਈ, ਸਗੋਂ ਉਨ੍ਹਾਂ ਦੀ ਦੇਖਾ-ਰੇਖੀ ਹਿੰਦੂਆਂ ਨੇ ਵੀ ਖਿੜਕੀਦਾਰ ਪੱਗਾਂ ਬੰਨ੍ਹਣੀਆਂ ਅਤੇ ਦਾੜ੍ਹੀਆਂ ਚਾੜ੍ਹਨੀਆਂ ਸ਼ੁਰੂ ਕਰ ਦਿੱਤੀਆਂ ਪਰ ਨਿਸ਼ਚੇ ਵਾਲੀਆਂ ਗੱਲਾਂ ਵਿਚ ਸਿੱਖ ਨਿਰੇ ਹਿੰਦੂ ਹੀ ਬਣ ਗਏ।

ਜਦ ਸਿੱਖ ਰਾਜ ਗਿਆ ਅਤੇ ਅੰਗਰੇਜ਼ਾਂ ਦਾ ਰਾਜ ਕਾਇਮ ਹੋਇਆ ਤਾਂ ਕੁਝ ਚਿਰ ਤਾਂ ਸਿੱਖ ਬਣਨਾ ਹੀ ਸ਼ੱਕੀ ਨਜ਼ਰਾਂ ਨਾਲ ਵੇਖਿਆ ਜਾਂਦਾ ਰਿਹਾ; ਪਰ ਫਿਰ ਅੰਗਰੇਜ਼ਾਂ ਨੇ ਸਿੱਖਾਂ ਦੇ ਗੁਣ ਵੇਖ ਕੇ ਇਨ੍ਹਾਂ ਨੂੰ ਆਪਣੀਆਂ ਫੌਜਾਂ ਵਿਚ ਭਰਤੀ ਕਰਨਾ ਲਾਭਵੰਦਾਂ ਖਿਆਲ ਕੀਤਾ। ਉਨ੍ਹਾਂ ਨੇ ਪਰਤਾਵਾ ਕਰ ਕੇ ਵੇਖ ਲਿਆ ਸੀ ਕਿ ਆਪਣੇ ਮਜ਼੍ਹਬ ਵਿਚ ਪੱਕਾ ਸਿੱਖ ਵਧੇਰੇ ਬਹਾਦਰ ਸਾਬਤ ਹੁੰਦਾ ਹੈ। ਇਸ ਲਈ ਸਰਕਾਰ ਨੇ ਹੁਕਮ ਦੇ ਰੱਖਿਆ ਸੀ ਕਿ ਹਰ ਭਰਤੀ ਹੋਣ ਵਾਲੇ ਸਿੱਖ ਨੂੰ ਅੰਮ੍ਰਿਤ ਛਕਾ ਕੇ ਰਹਿਤ-ਬਹਿਤ ਦਾ ਧਾਰਨੀ ਬਣਾਇਆ ਜਾਏ। ਇਸ ਤੋਂ ਸਿੱਖੀ ਨੂੰ ਇਹ ਲਾਭ ਹੋਇਆ ਕਿ ਸਿੱਖਾਂ ਦਾ ਅੰਮ੍ਰਿਤ ਬਚਿਆ ਰਿਹਾ ਅਤੇ ਸਿੱਖੀ ਰਵਾਇਤਾਂ ਕਾਇਮ ਰਹੀਆਂ, ਪਰ ਆਮ ਸੰਗਤਾਂ ਵਿਚ ਗੁਰਮਤਿ ਵਲੋਂ ਅਣਗਹਿਲੀ ਹੀ ਵਰਤੀਂਦੀ ਰਹੀ। ਇਸ ਦਾ ਇਲਾਜ ਕਰਨ ਲਈ ਸਿੱਖਾਂ ਵਿਚ ਇਕ ਨਵੀਂ ਸੁਧਾਰ ਲਹਿਰ ਚੱਲੀ, ਜਿਸ ਨੂੰ 'ਸਿੰਘ ਸਭਾ ਲਹਿਰ' ਕਹਿੰਦੇ ਹਨ। ਇਸ ਲਹਿਰ ਨੇ ਪ੍ਰਚਾਰ ਦੇ ਰਾਹੀਂ ਅਤੇ ਵਿਦਿਅਕ ਆਸ਼ਰਮਾਂ ਦੇ ਰਾਹੀਂ ਸਿੱਖਾਂ ਵਿਚੋਂ ਕਈ ਕੁਰੀਤੀਆਂ ਦੂਰ ਕੀਤੀਆਂ ਪਰ ਫਿਰ ਵੀ ਸਿੱਖੀ ਪੁਰਾਣੇ ਪੈਂਤੜੇ 'ਤੇ ਨਾ ਆ ਸਕੀ, ਕਿਉਂਕਿ ਜਿਥੇ ਸ਼ਹਿਰ ਵਿਚ ਇੱਕ ਸਿੰਘ ਸਭਾ ਜਾਂ ਇੱਕ ਵਿਦਿਅਕ ਆਸ਼ਰਮ ਹੁੰਦਾ ਸੀ, ਉਥੇ ਕਈ ਗੁਰਦੁਆਰੇ ਅਜਿਹੇ ਹੁੰਦੇ ਸਨ, ਜਿਨ੍ਹਾਂ ਦੇ ਮਹੰਤ ਤੇ ਪੁਜਾਰੀ ਪੁਰਾਣੀ ਲਕੀਰ ਦੇ ਫ਼ਕੀਰ ਹੋਣ ਕਰਕੇ ਸੁਧਾਰ

ਨਹੀਂ ਹੋਣ ਦਿੰਦੇ ਸਨ। ਅੰਤ 'ਗੁਰਦੁਆਰਾ ਸੁਧਾਰ ਲਹਿਰ' ਚੱਲੀ, ਜਿਸ ਨੂੰ 'ਅਕਾਲੀ ਲਹਿਰ' ਵੀ ਕਹਿੰਦੇ ਹਨ। ਇਹ ਲਹਿਰ ਸੰਨ ੧੯੧੯ ਤੋਂ ਲੈ ਕੇ ੧੯੨੫ ਤਕ ਜ਼ੋਰਾਂ 'ਤੇ ਰਹੀ ਅਤੇ ਹਜ਼ਾਰਾਂ ਸਿੱਖਾਂ ਨੇ ਮਾਰਾਂ ਖਾ ਕੇ ਅਤੇ ਜੇਲ੍ਹਾਂ ਭਰ ਕੇ ਕੁਰਬਾਨੀਆਂ ਦਿੱਤੀਆਂ। ਅੰਤ ੧੯੨੫ ਵਿਚ ਸਰਕਾਰ ਨੇ ਸਿੱਖਾਂ ਦਾ ਹੱਠ ਤੇ ਕੁਰਬਾਨੀ ਵੇਖ ਕੇ ਇਕ ਗੁਰਦੁਆਰਾ ਐਕਟ ਪਾਸ ਕਰ ਦਿੱਤਾ। ਜਿਸ ਦੁਆਰਾ ਪੰਜਾਬ ਦੇ ਸਾਰੇ ਇਤਿਹਾਸਕ ਗੁਰਦੁਆਰੇ ਸਿੱਖਾਂ ਦੀ ਇਕ ਚੋਣਵੀਂ ਕਮੇਟੀ ਦੀ ਸੰਭਾਲ ਵਿਚ ਆ ਗਏ। ਇਸ ਸੁਧਾਰ ਲਹਿਰ ਦੀ ਕਾਮਯਾਬੀ ਨੇ ਸਿੱਖਾਂ ਨੂੰ ਪਹਿਲੀ ਵੇਰ ਮੌਕਾ ਦਿੱਤਾ ਹੈ ਕਿ ਉਹ ਆਪਣੇ ਧਰਮ ਨੂੰ ਅਮਲੀ ਰੂਪ ਵਿਚ ਲਿਆਉਣ ਦਾ ਉਪਰਾਲਾ ਕਰਨ। ਇਸ ਕੰਮ ਲਈ ਬਹੁਤ ਖੋਜ, ਬਹੁਤ ਠਰ੍ਹੰਮੇ ਅਤੇ ਆਸ-ਪਾਸ ਦੇ ਧਰਮਾਂ ਵਾਲਿਆਂ ਨਾਲ ਹਮਦਰਦੀ ਤੇ ਮੇਲ-ਜੋਲ ਦੀ ਲੋੜ ਹੈ। ਸਿੱਖਾਂ ਲਈ ਪਹਿਲਾਂ ਇਹ ਜਾਣਨਾ ਜ਼ਰੂਰੀ ਹੈ ਕਿ ਸਿੱਖੀ ਕੀ ਹੈ ? ਫਿਰ ਇਹ ਕਿ ਹਿੰਦੂਤ੍ਵ ਕੀ ਹੈ ? ਤਦ ਜਾ ਕੇ ਪਤਾ ਲੱਗ ਸਕਦਾ ਹੈ ਕਿ ਸਿੱਖਾਂ ਅਤੇ ਹਿੰਦੂਆਂ ਦਾ ਆਪੋ ਵਿਚ ਦਾ ਸਬੰਧ ਕੀ ਹੈ ਤੇ ਕੀ ਹੋਣਾ ਚਾਹੀਦਾ ਹੈ ? ਖੋਜ ਕਰਨ ਤੋਂ ਪਤਾ ਲੱਗੇਗਾ ਕਿ ਦੋਹਾਂ ਵਿਚ ਕਈ ਗੱਲਾਂ ਸਾਂਝੀਆਂ ਹਨ ਤੇ ਕੁਝ-ਕੁ ਵੱਖਰੀਆਂ। ਇਸ ਗੱਲ ਤੋਂ ਕੌਣ ਇਨਕਾਰ ਕਰ ਸਕਦਾ ਹੈ ਕਿ ਗਊ ਅਤੇ ਮੈਂਹ ਵਿਚ ਕਈ ਗੱਲਾਂ ਸਾਂਝੀਆਂ ਹਨ— ਦੋ ਕੰਨ, ਦੋ ਅੱਖਾਂ, ਦੋ ਸਿੰਗ, ਚਾਰ ਲੱਤਾਂ, ਚਾਰ ਥਣ ਤੇ ਦਿੰਦੀਆਂ ਵੀ ਚਿੱਟਾ-ਚਿੱਟਾ ਮਿੱਠਾ-ਮਿੱਠਾ ਦੁੱਧ ਹਨ ਪਰ ਫਿਰ ਵੀ ਗਾਂ, ਗਾਂ ਹੈ ਤੇ ਮੈਂਹ, ਮੈਂਹ। ਇਹ ਸਵਾਲ ਨਿਰਾਰਥਕ ਹੈ ਕਿ ਗਾਂ ਮੈਂਹ ਹੁੰਦੀ ਹੈ ਕਿ ਨਹੀਂ। ਇਸੇ ਤਰ੍ਹਾਂ ਸਿੱਖ-ਸਿੱਖ ਹਨ ਤੇ ਹਿੰਦੂ-ਹਿੰਦੂ ਪਰ ਦੋਵੇਂ ਇਕੋ ਖੁਰਲੀ 'ਤੇ ਬੱਝੇ ਹੋਣ ਕਰਕੇ ਬਿਨਾਂ ਢੁੱਡ ਮਾਰਨ ਦੇ ਇਕੱਠੇ ਚਰੀ ਜਾਣ ਤਾਂ ਦੋਹਾਂ ਲਈ ਚੰਗਾ ਹੈ।

# ਸਿੱਖ ਮੱਤ ਤੇ ਸੂਫ਼ੀ ਮੱਤ

ਹਿੰਦ ਵਿਚ ਸਿੱਖ ਮੱਤ ਤੇ ਸੂਫ਼ੀ ਮੱਤ ਉਨ੍ਹਾਂ ਦਿਨਾਂ ਵਿਚ ਹੀ ਪ੍ਰਗਟ ਹੋਏ ਜਦੋਂ ਭਗਤੀ ਲਹਿਰ ਜ਼ੋਰਾਂ 'ਤੇ ਸੀ। ਸੂਫ਼ੀ ਮੱਤ ਦਾ ਪੰਜਾਬ ਦੀ ਧਾਰਮਿਕ ਜ਼ਿੰਦਗੀ ਉੱਤੇ ਜੋ ਅਸਰ ਹੋਇਆ ਉਸ ਦਾ ਅਨੁਮਾਨ ਲਾਉਣ ਲਈ ਜ਼ਰੂਰੀ ਹੈ ਕਿ ਭਗਤੀ ਲਹਿਰ 'ਤੇ ਸਿੱਖ ਧਰਮ ਦਾ ਟਾਕਰਾ ਕੀਤਾ ਜਾਏ।

(੧) ਕਬੀਰ, ਨਾਮਦੇਵ ਤੇ ਰਵਿਦਾਸ ਆਦਿ ਭਗਤ ਲੋਕ ਅਵਤਾਰ ਪੂਜਾ ਤੋਂ ਪੂਰੀ ਤਰ੍ਹਾਂ ਕਦੀ ਵੀ ਉਤਾਂਹ ਨਹੀਂ ਸਨ ਉੱਠ ਸਕੇ, ਕਿਉਂਕਿ ਉਹ ਪ੍ਰਮੇਸ਼ਵਰ ਦਾ ਪ੍ਰਵੇਸ਼ ਕੁਦਰਤ ਦੇ ਅੰਦਰ ਹੀ ਮੰਨਦੇ ਸਨ। ਉਹ ਰਾਮ ਅਤੇ ਕ੍ਰਿਸ਼ਨ ਨੂੰ ਈਸ਼ਵਰ ਦਾ ਅਵਤਾਰ ਸਮਝਦੇ ਸਨ ਪਰ ਸਿੱਖ ਗੁਰੂ ਤੇ ਸੂਫ਼ੀ ਫ਼ਕੀਰ ਸਾਕਾਰ ਪੂਜਾ ਦੇ ਝਮੇਲੇ ਵਿਚ ਕਦੇ ਨਹੀਂ ਪਏ। ਉਹ ਸੰਤਾਂ ਤੇ ਓਲੀਆਵਾਂ ਦੀ ਚੋਖੀ ਮਾਣਤਾ ਕਰਦੇ ਸਨ ਪਰ ਪਾਰਬ੍ਰਹਮ ਪਰਮੇਸ਼ਵਰ ਜਾਂ ਅੱਲਾ ਤਾਅਲਾ ਨੂੰ ਮਨੁੱਖਤਾ ਦੇ ਪੱਧਰ 'ਤੇ ਲਿਆਉਣ ਦੀ ਭੁੱਲ ਨਹੀਂ ਸਨ ਕਰਦੇ। ਸ੍ਰੀ ਗੁਰੂ ਨਾਨਕ ਦੇਵ ਜੀ ਰੱਬ ਨੂੰ "ਅਜੂਨੀ ਸੈਭੰ" ਮੰਨਦੇ ਸਨ। ਗੁਰੂ ਅਮਰਦਾਸ ਜੀ ਦਾ ਵਾਕ ਹੈ :

*ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ ॥*

*(ਆਸਾ ਮਹਲਾ ੩, ਪੰਨਾ ੪੨੩)*

ਅਤੇ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ :

*ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥*

*(ਭੈਰਉ ਮ: ੫, ਪੰਨਾ ੧੧੩੬)*

ਇਉਂ ਹੀ ਸੂਫ਼ੀ ਵੀ ਹਰ ਸ਼ੈ, ਹਰ ਥਾਂ ਤੇ ਹਰ ਹਸਤੀ ਵਿਚ ਰੱਬ ਨੂੰ ਹੀ ਵੇਖਦੇ ਸਨ। ਜਿਵੇਂ ਬੁਲ੍ਹੇ ਸ਼ਾਹ ਨੇ ਆਖਿਆ ਹੈ;

*ਬੁਲ੍ਹਾ ਸ਼ਾਹ ਉਹ ਘਟਿ ਘਟਿ ਰਵਿਆ, ਜਿਉਂ ਆਟੇ ਵਿਚ ਲੂਣ।* *(ਕਾਫੀਆਂ)*

ਜਾਂ ਜਿਵੇਂ ਅਲੀ ਹੈਦਰ ਦਾ ਕਥਨ ਹੈ :

*ਜਿਵੇਂ ਦੁਧ ਘੀਂ ਦਹੀਂ ਤੇ ਮੱਖਣ, ਵੇ ਹੈਦਰ*
*ਤਿਵੇਂ ਫਰਕ ਨ ਰੱਬ ਦੀ ਜਾਤ ਦਾ ਈ।* *(ਸੀਹਰਫ਼ੀਆਂ)*

ਪਰ ਸੂਫ਼ੀ ਫ਼ਕੀਰ ਕਦੇ ਕਦੇ ਵਿਸਮਾਦੀ ਹਾਲਤ ਵਿਚ ਜਿਸ ਨੂੰ 'ਹਾਲ ਪੈਣਾ' ਆਖਦੇ ਸਨ- ਅਦਵੈਤ ਵੇਦਾਂਤੀਆਂ ਵਾਂਗ ਮਨੁੱਖ ਨੂੰ ਰੱਬ ਦੀ ਤੁਲਨਾ ਦੇਣ ਲੱਗ ਪੈਂਦੇ ਸਨ। ਜਿਵੇਂ ਕਾਨ੍ਹਾ ਕਿਸੇ ਅਜਿਹੇ ਲੋਰ ਵਿਚ ਆ ਕੇ ਕੂਕ ਉਠਿਆ ਸੀ:

*ਮੈਂ ਓਹੀ ਰੇ, ਮੈਂ ਓਹੀ ਰੇ।* *(ਕਾਫੀਆਂ)*

ਸ਼ਮਸ ਤਬਰੇਜ਼ ਹੋਰਾਂ ਨੇ ਤਾਂ 'ਅਨਲਹੱਕ ਅਨਲਹੱਕ' (ਮੈਂ ਰੱਬ ਹਾਂ, ਮੈਂ ਰੱਬ

ਹਾਂ) ਕਹਿਣ ਤੋਂ ਵੀ ਸੰਕੋਚ ਨਹੀਂ ਸੀ ਕੀਤਾ। ਇਉਂ ਕਹਿਣ ਲਈ ਉਨ੍ਹਾਂ ਨੂੰ ਸਨਾਤਨੀ ਮੁਸਲਮਾਨਾਂ ਵਲੋਂ ਬਹੁਤ ਤਸੀਹੇ ਝੱਲਣੇ ਪਏ ਅਤੇ ਜਾਨਾਂ ਤਕ ਵਾਰਨੀਆਂ ਪਈਆਂ ਪਰ ਸਿੱਖ ਇਸ ਤਰ੍ਹਾਂ ਦੇ ਵੇਦਾਂਤ ਵਿਚ ਨਹੀਂ ਪਏ। ਉਨ੍ਹਾਂ ਨੇ ਰੱਬ ਦੀ ਇਕੀਸ਼ਤਾ ਅਤੇ ਉਸ ਦੇ ਟਾਕਰੇ 'ਤੇ ਮਨੁੱਖ ਦੀ ਤੁਛਤਾ ਦਾ ਖ਼ਿਆਲ ਨਹੀਂ ਛੱਡਿਆ। ਇਸੇ ਲਈ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹੋ ਜਿਹੇ ਭਗਤਾਂ ਦੀ ਬਾਣੀ ਨਹੀਂ ਚੜ੍ਹਾਈ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇੱਕ ਅਦੁੱਤੀ ਹਸਤੀ ਸਨ ਪਰ "ਗੁਰੂ ਗੋਬਿੰਦ ਰੂਪ" ਹੋ ਕੇ ਵੀ ਆਪਣੇ ਆਪ ਨੂੰ "ਪਰਮ ਪੁਰਖ ਕੋ ਦਾਸਾ" ਆਖਦੇ ਸਨ ਅਤੇ ਕਹਿੰਦੇ ਸਨ ਕਿ :

*ਜੋ ਹਮ ਕੋ ਪਰਮੇਸਰ ਉਚਰਿਹੈ॥*
*ਤੇ ਸਭ ਨਰਕ ਕੁੰਡ ਮਹਿ ਪਰਿਹੈ॥* *(ਦਸਮ ਗ੍ਰੰਥ, ਬਚਿੱਤ੍ਰ ਨਾਟਕ, ਪੰਨਾ ੫੭)*

ਵੇਦਾਂਤ ਤੇ ਸੂਫ਼ੀ ਮੱਤਾਂ ਵਾਲੀ ਭਗਤੀ ਅਤੇ ਸਿੱਖ ਮੱਤ ਦਾ ਵੱਡਾ ਫਰਕ ਇਹੋ ਹੈ ਕਿ ਜਿਥੇ ਉਹ ਮਨੁੱਖ ਨੂੰ ਉਚਿਆ ਕੇ ਅਤੇ ਵਡਿਆ ਕੇ ਰੱਬ ਦੀ ਖੁਦਾਈ ਦਾ ਦਾਅਵੇਦਾਰ ਬਣਾ ਦਿੰਦੇ ਹਨ ਉਥੇ ਸਿੱਖ ਗੁਰੂ ਮਨੁੱਖ ਨੂੰ ਨਿਮਰਤਾ ਵਿਚ ਵਧਾ ਵਧਾ ਕੇ ਸ਼ੂਨ ਦਰਜੇ ਤੱਕ ਪਹੁੰਚਾ ਦਿੰਦੇ ਹਨ। ਇਕ ਵਿਚ ਹਉਂ ਦੀ ਬੇਅੰਤਤਾ ਹੈ ਅਤੇ ਦੂਜੇ ਵਿੱਚ ਇਸ ਦਾ ਪੂਰਨ ਅਭਾਵ। ਸਿੱਖੀ ਵਿਚ ਇਹ ਮੰਨਿਆ ਹੈ ਕਿ ਮਨੁੱਖ ਵੱਧ ਤੋਂ ਵੱਧ ਉੱਚਾ ਹੋ ਕੇ "ਹਰਿ ਹੀ ਜੇਹਾ" ਹੋ ਜਾਂਦਾ ਹੈ ਪਰ ਕਿਸੇ ਵੀ ਉਚਾਈ 'ਤੇ ਪਹੁੰਚ ਕੇ ਉਹ ਰੱਬ ਨਹੀਂ ਬਣ ਜਾਂਦਾ। ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਰੱਬ ਨਾਲ ਆਪਣੀ ਇਕੋ ਜਿਹਤਾ ਪ੍ਰਗਟ ਤਾਂ ਜ਼ਰੂਰ ਕਰਦੇ ਹਨ ਪਰ ਉਸ ਵੇਲੇ ਵੀ ਆਪਣੀ ਹਉਂ ਦਾ ਅਭਾਵ ਹੋਣ ਕਰਕੇ ਇਹੋ ਆਖਦੇ ਹਨ:

*ਹਮ ਕਿਛੁ ਨਾਹੀ ਏਕੈ ਓਹੀ ॥*
*ਆਗੈ ਪਾਛੈ ਏਕੋ ਸੋਈ ॥* *(ਪੰਨਾ ੩੯੧)*

ਹੇਠ ਲਿਖਿਆ ਸਾਰਾ ਸ਼ਬਦ ਪੜ੍ਹ ਕੇ ਵੇਖੋ ਕਿ ਗੁਰੂ ਜੀ ਰੱਬ ਦੇ ਕਿਤਨੇ ਨੇੜੇ ਜਾ ਪਹੁੰਚੇ ਹਨ, ਸਗੋਂ ਉਸੇ ਦਾ ਹੀ ਰੂਪ ਹਨ ਪਰ ਉਹ ਆਪਣੇ ਆਪ ਨੂੰ ਉਸ ਦੀ ਤੁਲਨਾ ਦੇਣ ਦੀ ਬੇਅਦਬੀ ਨਹੀਂ ਕਰਦੇ :

*ਨਾ ਓਹੁ ਮਰਤਾ ਨਾ ਹਮ ਡਰਿਆ ॥*
*ਨਾ ਓਹੁ ਬਿਨਸੈ ਨਾ ਹਮ ਕੜਿਆ ॥*
*ਨਾ ਓਹੁ ਨਿਰਧਨੁ ਨਾ ਹਮ ਭੂਖੇ ॥*
*ਨਾ ਓਸੁ ਦੂਖੁ ਨ ਹਮ ਕਉ ਦੂਖੇ ॥੧॥*
*ਅਵਰੁ ਨ ਕੋਊ ਮਾਰਨਵਾਰਾ ॥*
*ਜੀਅਉ ਹਮਾਰਾ ਜੀਉ ਦੇਨਹਾਰਾ ॥੧॥ ਰਹਾਉ ॥*
*ਨਾ ਉਸੁ ਬੰਧਨ ਨਾ ਹਮ ਬਾਧੇ ॥*
*ਨਾ ਉਸੁ ਧੰਧਾ ਨਾ ਹਮ ਧਾਧੇ ॥*

*ਨਾ ਉਸੁ ਮੈਲੁ ਨ ਹਮ ਕਉ ਮੈਲਾ ॥*
*ਓਸੁ ਅਨੰਦੁ ਤ ਹਮ ਸਦ ਕੇਲਾ ॥੨॥*
*ਨਾ ਉਸੁ ਸੋਚੁ ਨ ਹਮ ਕਉ ਸੋਚਾ ॥*
*ਨਾ ਉਸੁ ਲੇਪੁ ਨ ਹਮ ਕਉ ਪੋਚਾ ॥*
*ਨਾ ਉਸੁ ਭੂਖ ਨ ਹਮ ਕਉ ਤ੍ਰਿਸਨਾ ॥*
*ਜਾ ਉਹੁ ਨਿਰਮਲੁ ਤਾਂ ਹਮ ਜਚਨਾ ॥੩॥*
*ਹਮ ਕਿਛੁ ਨਾਹੀ ਏਕੈ ਓਹੀ ॥*
*ਆਗੈ ਪਾਛੈ ਏਕੋ ਸੋਈ ॥*
*ਨਾਨਕ ਗੁਰਿ ਖੋਏ ਭ੍ਰਮ ਭੰਗਾ ॥*
*ਹਮ ਓਇ ਮਿਲਿ ਹੋਏ ਇਕ ਰੰਗਾ ॥੪॥੩੨॥੮੩॥*

*(ਆਸਾ ਮ: ੫, ਪੰਨਾ ੩੮੧)*

ਵਰਤਮਾਨ ਸਮੇਂ ਵਿਚ ਸਾਡੇ ਦੇਸ ਨੇ ਮਹਾਤਮਾ ਗਾਂਧੀ ਤੋਂ ਉਚੇਰਾ ਕੋਈ ਹੋਰ ਭਗਤ ਨਹੀਂ ਪੈਦਾ ਕੀਤਾ ਪਰ ਉਸ ਦੀ ਭਗਤੀ ਵੀ 'ਰਘੁਪਤੀ ਰਾਘਵ ਰਾਜਾ ਰਾਮ' ਤੋਂ ਉਤਾਂਹ ਨਹੀਂ ਉੱਠ ਸਕੀ। ਉਹ ਆਪਣੇ ਇਸ ਪਿਆਰੇ ਭਜਨ ਵਿਚ ਰਘੁਵੰਸ਼ ਦੇ ਸਿਤਾਰੇ, ਰਾਜਾ ਦਸ਼ਰਥ ਦੇ ਸਪੁੱਤਰ ਅਤੇ ਸਤਵੰਤੀ ਸੀਤਾ ਦੇ ਪਤੀ ਨੂੰ ਇਹ ਕਹਿ ਕੇ ਕਿ 'ਅੱਲਾ ਈਸ਼ਵਰ ਤੇਰੇ ਨਾਮ' ਰੱਬ ਨਾਲ ਤੁਲਨਾ ਦੇਂਦੇ ਹਨ, ਜੋ ਸਿੱਖਾਂ ਦੇ ਵਿਸ਼ਵਾਸ ਅਨੁਸਾਰ ਕੁਫ਼ਰ ਹੈ। ਸ੍ਰੀ ਰਾਮਚੰਦ੍ਰ ਜੀ ਜਿਹਾ ਕੋਈ ਰਾਜਾ, ਕੋਈ ਸਪੁੱਤਰ, ਕੋਈ ਪਤੀ ਨਹੀਂ ਹੋਇਆ ਸਾਡੇ ਜਿਹੇ ਮਨੁੱਖਾਂ ਲਈ ਤਾਂ ਉਹ ਪੂਰਨ ਸਨਮਾਨ ਦੇ ਅਧਿਕਾਰੀ ਹਨ। ਗੁਰੂ ਮਹਾਰਾਜ ਦੀ ਇਲਾਹੀ ਰੱਖਿਆ ਨੂੰ "ਰਾਮ ਕਾਰ" ਅਤੇ ਮਾੜੇ ਪੁਰਸ਼ਾਂ ਲਈ ਡਰ ਦਾ ਰੂਪ "ਰਾਮ ਚੰਦ ਕੀ ਲਸਟਿਕਾ" ਹੀ ਦੱਸਦੇ ਹਨ। ਜਦੋਂ ਗੁਰਦੇਵ ਨੇ ਰਾਮਦਾਸਪੁਰ (ਅੰਮ੍ਰਿਤਸਰ) ਵਿਚ ਇਕ ਚੰਗੇ ਤੋਂ ਚੰਗਾ ਸਮਾਜਕ ਪ੍ਰਬੰਧ ਕਾਇਮ ਕਰ ਦਿੱਤਾ ਸੀ ਤਾਂ ਉਸ ਨੂੰ ਵੀ ਇਹੋ ਕਹਿ ਕੇ "ਰਾਮਰਾਜ" ਦੀ ਤੁਲਨਾ ਦਿੱਤੀ ਸੀ ਕਿ :

*ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ ॥ (ਬਿਲਾਵਲੁ ਮ: ੫, ਪੰਨਾ ੮੧੭)*

ਪਰ ਅਜੇਹੀ ਉੱਚੀ ਹਸਤੀ ਨੂੰ ਵੀ ਰੱਬ ਦੇ ਟਾਕਰੇ 'ਤੇ "ਕੇਤੇ ਰਾਮ ਰਵਾਲ" ਦੇ ਵਾਕ ਅਨੁਸਾਰ ਇਕ ਛੋਟੀ ਜਿਹੀ ਸ਼ਖ਼ਸੀਅਤ ਹੀ ਦੱਸਿਆ ਹੈ।

(੨) ਸਿੱਖਾਂ ਦੀ ਅਤੇ ਇਸਲਾਮ ਦੇ ਛਾਇਆਬਾਦੀ ਸੂਫ਼ੀਆਂ ਦੀ ਆਪੋ ਵਿਚ ਚੋਖੀ ਸਾਂਝ ਹੈ। ਦੋਵੇਂ ਰੱਬ ਦੀ ਇਕੀਸ਼ਤਾ ਉੱਤੇ ਵਿਸ਼ਵਾਸ ਰੱਖਦੇ ਹਨ ਅਤੇ ਆਸ ਪਾਸ ਦੇ ਭਗਤੀ-ਵਾਦੀਆਂ ਨਾਲ ਸਬੰਧ ਰੱਖਦੇ ਹੋਏ ਵੀ ਉਨ੍ਹਾਂ ਦੇ ਕਈ ਵਹਿਮਾਂ ਤੇ ਭਰਮਾਂ ਵਿਚ ਨਹੀਂ ਪਏ। ਬੰਗਾਲ ਆਦਿਕ ਇਲਾਕਿਆਂ ਵਿਚ ਭਗਤੀ ਲਹਿਰ ਵਾਲੇ ਸੰਤਾਂ ਨੇ ਆਦਿ-ਵਾਸੀਆਂ ਅਤੇ ਅਣਆਰੀਆ ਲੋਕਾਂ ਦੇ ਭਰਮਚਾਰ ਤੋਂ ਪ੍ਰਭਾਵਿਤ ਹੋ ਕੇ ਨਿਰਤਕਾਰੀ ਅਤੇ ਚਿੱਤਰਕਾਰੀ ਆਦਿ ਹੁਨਰਾਂ ਨੂੰ ਆਪਣੇ ਕਰਮ ਧਰਮ ਵਿਚ

ਦਾਖਲ ਕਰ ਲਿਆ। ਸੂਫ਼ੀਆਂ ਨੇ ਵੀ ਆਪਣੇ ਇਸਲਾਮੀ ਪੈਂਤੜੇ ਤੋਂ ਕੁਝ-ਕੁ ਥਿੜਕ ਕੇ ਮੇਢੀਆਂ ਕਰ ਕੇ ਅਤੇ ਪਿਸ਼ਵਾਜ ਪਾ ਕੇ ਨਾਚ ਕਰਨ ਨੂੰ ਆਪਣੇ ਅੰਦਰ ਥਾਂ ਦੇ ਦਿੱਤੀ। ਇਨ੍ਹਾਂ ਨੂੰ ਜਦ ਵਜਦ ਆਉਂਦਾ ਜਾਂ ਹਾਲ ਪੈਂਦਾ ਹੈ ਤਾਂ ਮਸਤੀ ਵਿਚ ਕਈ ਵਾਰ ਹਾਲੋਂ-ਬੇਹਾਲ ਹੋ ਜਾਂਦੇ ਹਨ ਪਰ ਸਿੱਖਾਂ ਨੇ ਅਜਿਹੇ ਮਸਤਵੇਂ ਕੰਮਾਂ ਤੋਂ ਪਰਹੇਜ਼ ਹੀ ਕੀਤਾ ਹੈ। ਕਦੀ ਕਦੀ ਨਾਮਧਾਰੀਆਂ ਨੂੰ ਸੂਤਰ ਪੈ ਜਾਏ ਤਾਂ ਉਹ ਵੀ ਨੱਚ ਉੱਠਦੇ ਹਨ ਅਤੇ ਉੱਚੀਆਂ ਕੂਕਾਂ ਮਾਰਨ ਲੱਗ ਪੈਂਦੇ ਹਨ ਪਰ ਉਹ ਵੀ ਆਪਣੇ ਸੁਚੇਤ ਆਗੂਆਂ ਦੇ ਵਿਚ ਹੋਣ ਕਰਕੇ ਇੰਨਾ ਹਾਲੋਂ-ਬੇਹਾਲ ਨਹੀਂ ਹੁੰਦੇ। ਸਿੱਖੀ ਨੇ ਸਥਾਨਕ ਹੁਨਰਾਂ ਜਾਂ ਲੌਕਿਕ ਰੀਤਾਂ ਤੋਂ ਜੋ ਅਸਰ ਕਬੂਲਿਆ, ਉਹ ਰਾਗਾਂ ਤੇ ਗੀਤਾਂ ਤਕ ਹੀ ਮਹਿਦੂਦ ਹੈ। ਉਹ ਬਾਰਾਮਾਹ, ਕਾਫੀਆਂ, ਅਲਾਹਣੀਆਂ ਤੇ ਘੋੜੀਆਂ ਆਦਿ ਦੀ ਵਰਤੋਂ ਤੋਂ ਪਰਗਟ ਹੁੰਦਾ ਹੈ। ਸਿੱਖਾਂ ਵਿਚ ਸ਼ਿਵ ਜੀ ਵਾਲੀ ਤੀਜੀ ਅੱਖ ਸਦਾ ਲਈ ਖੁਲ੍ਹੀ ਰਹਿੰਦੀ ਹੈ ਅਤੇ ਉਹ ਨੱਚਣ ਟੱਪਣ ਨੂੰ ਨਿਰਾ "ਮਨ ਕਾ ਚਾਉ" ਖਿਆਲ ਕਰ ਕੇ ਸਹਿਜ ਵਿਚ ਹੀ ਰਹਿਣਾ ਪਸੰਦ ਕਰਦੇ ਹਨ। ਇਸੇ ਕਰਕੇ ਚੇਤਨ, ਮੀਰਾ ਬਾਈ ਤੇ ਚੰਡੀ ਦਾਸ ਜਿਹੇ ਭਗਤਾਂ ਦੇ ਚੰਗੇ ਤੋਂ ਚੰਗੇ ਭਜਨ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਨਹੀਂ ਕੀਤੇ ਗਏ। ਸਿੱਖੀ ਵਿਚ ਵਿਸਮਾਦ ਹੈ, ਸਰੂਰ ਹੈ ਪਰ ਉਹ ਜਿਹੜਾ ਸਿੱਖਾਂ ਦੇ ਹੋਸ਼ ਨੂੰ ਮਸਤੀ ਤੋਂ ਸਦਾ ਬਚਾ ਕੇ ਟਿਕਾਣੇ ਰੱਖਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਧੰਨੇ ਜੱਟ, ਸੈਣ ਨਾਈ, ਨਾਮੇਂ ਛੀਂਬੇ ਤੇ ਰਵਿਦਾਸ ਚਮਾਰ ਜਿਹਾਂ ਲਈ ਤਾਂ ਥਾਂ ਹੈ ਪਰ ਇਨ੍ਹਾਂ ਨਾਲੋਂ ਵਧੇਰੇ ਉੱਘੇ ਤੇ ਮਾਣ-ਪ੍ਰਤਿਸ਼ਟਾ ਵਾਲੇ ਭਗਤਾਂ ਲਈ ਕੋਈ ਥਾਂ ਨਹੀਂ, ਕਿਉਂਕਿ ਉਹ ਨਿਰੇ ਭਗਤ ਸਨ, ਸੰਸਾਰ ਦੇ ਆਮ ਫਰਜ਼ਾਂ ਤੇ ਸਾਧਾਰਨ ਕੰਮਾਂ ਤੋਂ ਅੱਡ ਰਹਿ ਕੇ ਖੜਤਾਲ ਵਜਾਉਣੇ ਤੇ ਨੱਚਣ-ਕੁੱਦਣ ਨੂੰ ਹੀ ਭਗਤੀ ਸਮਝਦੇ ਸਨ। ਸੂਫੀਆਂ ਵਿਚ ਵੀ ਇਹੋ ਜਿਹੀ ਮਸਤੀ ਦਾ ਅੰਗ ਹੋਣ ਕਰਕੇ ਦਰਵੇਸ਼ੀ ਅਤੇ ਤਿਆਗ ਦਾ ਜ਼ੋਰ ਰਿਹਾ ਹੈ।

(੩) ਫ਼ਕੀਰੀ ਤੇ ਤਿਆਗ ਦੇ ਅੰਸ਼ ਕਾਰਨ ਸੂਫ਼ੀਆਂ ਦਾ ਝੁਕਾਉ ਆਮ ਤੌਰ 'ਤੇ ਉਪਰਾਮਤਾ ਵੱਲ ਹੀ ਰਹਿੰਦਾ ਰਿਹਾ ਹੈ। ਬਾਬਾ ਫ਼ਰੀਦ ਜੀ, ਜੋ ਕਿ ਉੱਘੇ ਸੂਫ਼ੀ ਫ਼ਕੀਰ ਹੋਏ ਹਨ, ਇਸ ਦੁਨੀਆਂ ਨੂੰ "ਗੁਝੀ ਭਾਹਿ" ਆਖਦੇ ਹਨ। ਉਨ੍ਹਾਂ ਦੇ ਇਹੋ ਜਿਹੇ ਕਥਨ ਬਹੁਤ ਨਿਰਾਸ਼ਾਵਾਦੀ ਹਨ:

*ਫਰੀਦਾ ਜਿ ਦਿਹਿ ਨਾਲਾ ਕਪਿਆ ਜੇ ਗਲੁ ਕਪਹਿ ਚੁਖ ॥*
*ਪਵਨਿ ਨ ਇਤੀ ਮਾਮਲੇ ਸਹਾਂ ਨ ਇਤੀ ਦੁਖ ॥੭੬॥* *(ਪੰਨਾ ੧੩੮੧)*

ਜਾਂ

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥੮੧॥* *(ਪੰਨਾ ੧੩੮੨)*

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਅਜਿਹੀਆਂ ਰੁਚੀਆਂ ਵਾਲੇ ਸਲੋਕ ਸ੍ਰੀ ਗੁਰੂ

ਗ੍ਰੰਥ ਸਾਹਿਬ ਵਿਚ ਚੜ੍ਹਾਉਣ ਲੱਗੇ ਤਾਂ ਉਨ੍ਹਾਂ ਨੇ ਆਪਣੇ ਆਸ਼ਾਵਾਦੀ ਖ਼ਿਆਲ ਵੀ ਨਾਲ ਹੀ ਟਾਂਕ ਦਿੱਤੇ। ਜਿਵੇਂ:

*ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ ॥*
*ਜੋ ਜਨ ਪੀਰਿ ਨਿਵਾਜਿਆ ਤਿੰਨ੍ਹਾ ਅੰਚ ਨ ਲਾਗ ॥੮੨॥* (ਪੰਨਾ ੧੩੮੨)

(੪) ਸੂਫ਼ੀ ਮੱਤ ਅਤੇ ਸਿੱਖ ਮੱਤ ਦੋਵੇਂ ਰੱਬ ਦਾ ਪਿਆਰ ਤੇ ਬਿਨਾਂ ਵਿਤਕਰੇ ਦੇ ਮਨੁੱਖੀ ਪਿਆਰ ਦਾ ਪ੍ਰਚਾਰ ਕਰਦੇ ਹਨ ਪਰ ਇਸ ਪਿਆਰ ਦੇ ਵੇਰਵੇ ਵਿਚ ਕੁਝ ਕੁਝ ਫਰਕ ਹੈ। ਸੂਫ਼ੀ ਖਿਆਲ ਅਨੁਸਾਰ ਰੱਬ ਮਾਸ਼ੂਕ ਹੈ ਅਤੇ ਮਨੁੱਖ ਆਸ਼ਕ ਪਰ ਸਿੱਖਾਂ ਦੀ ਗੁਰਬਾਣੀ ਵਿਚ "ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ, ਜੋ ਭਾਵੈ ਪਿਰ ਸਾ ਭਲੀ" ਦੇ ਵਾਕ ਅਨੁਸਾਰ ਰੱਬ ਨੂੰ ਪ੍ਰੀਤਮ ਅਤੇ ਮਨੁੱਖ ਨੂੰ ਪ੍ਰੀਤਮਾਨ ਇਸਤਰੀ ਕਰਕੇ ਸੰਬੋਧਨ ਕੀਤਾ ਗਿਆ ਹੈ। ਇਸੇ ਖਿਆਲ ਦੀ ਪੁਸ਼ਟੀ 'ਜਪੁ ਜੀ ਸਾਹਿਬ' ਦੀਆਂ ਹੇਠ ਲਿਖੀਆਂ ਤੁਕਾਂ ਵੀ ਕਰਦੀਆਂ ਹਨ:

*ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥*
*ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥*

ਇਸ ਸੰਸਾਰ ਨੂੰ ਪੇਕਾ ਘਰ ਅਤੇ ਅਗਲੇ ਜਹਾਨ ਨੂੰ ਸਹੁਰਾ ਘਰ ਕਰਕੇ ਦੱਸਿਆ ਹੈ। ਸਿੱਖੀ ਦੇ ਇਸ ਖਿਆਲ ਨੇ ਸੂਫ਼ੀਆਂ ਉੱਤੇ ਕੁਝ-ਕੁਝ ਅਸਰ ਕੀਤਾ ਹੈ, ਜਿਸ ਦਾ ਨਮੂਨਾ ਇਹ ਹੈ ਕਿ ਬੁਲ੍ਹੇ ਸ਼ਾਹ ਤੇ ਅਲੀ ਹੈਦਰ ਜਿਹੇ ਫ਼ਕੀਰ ਆਪਣੇ ਆਪ ਨੂੰ ਇਸਤਰੀ ਤੇ ਰੱਬ ਨੂੰ ਆਪਣਾ 'ਸ਼ਹੁ' (ਪਤੀ) ਕਰਕੇ ਦੱਸਦੇ ਹਨ। ਬੁਲ੍ਹੇ ਸ਼ਾਹ ਕਈ ਵੇਰ ਆਪਣੇ ਵਾਲਾਂ ਨੂੰ ਜ਼ਨਾਨੀਆਂ ਵਾਂਗ ਗੁੰਦਵਾਉਂਦੇ ਸਨ ਅਤੇ ਆਪਣੇ ਮੁਰਸ਼ਦ ਸ਼ਾਹ ਇਨਾਇਤ ਦੇ ਬੂਹੇ ਅੱਗੇ ਜਾ ਕੇ ਘੂਮਰ ਪਾਉਂਦੇ ਸਨ।

ਸੂਫ਼ੀ ਫ਼ਕੀਰਾਂ ਤੇ ਸਿੱਖ ਗੁਰੂ ਸਾਹਿਬਾਨ ਦਾ ਆਪੋ ਵਿਚ ਬਹੁਤ ਡੂੰਘਾ ਸਬੰਧ ਸੀ। ਉਹ ਇਕ ਦੂਜੇ ਦੇ ਮੱਤਾਂ ਨੂੰ ਚੰਗੀ ਤਰ੍ਹਾਂ ਸਮਝਦੇ ਸਨ ਅਤੇ ਇਕ ਦੂਜੇ ਦੇ ਪੱਖ ਦੇ ਬਹੁਤ ਹਮਦਰਦ ਤੇ ਸਾਥੀ ਸਨ। ਹਜ਼ਰਤ ਮੀਆਂ ਮੀਰ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਚੰਗੇ ਸ਼ਰਧਾਲੂ ਸਨ। ਇਹ ਬੁਲ੍ਹੇ ਸ਼ਾਹ ਹੀ ਸੀ ਜਿਸ ਨੇ ਇਹ ਕਿਹਾ ਸੀ ਕਿ:

*ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।*

ਇਹ ਉਸੇ ਦਾ ਹੀ ਕਥਨ ਹੈ ਕਿ:

*ਭੂਰਿਆਂ ਵਾਲੇ ਰਾਜੇ ਕੀਤੇ, ਮੁਗਲਾਂ ਜ਼ਹਿਰ ਪਿਆਲੇ ਪੀਤੇ।*

ਅਰਥਾਤ ਸ਼ਰਾਬ ਦੇ ਪਿਆਲੇ ਵਿਚ ਗ਼ਲਤਾਨ ਹੋਣ ਵਾਲੇ ਮੁਗ਼ਲਾਂ ਦਾ ਨਾਂ-ਨਿਸ਼ਾਨ ਨਾ ਰਿਹਾ ਪਰ ਮੋਢਿਆਂ ਉੱਤੇ ਭੂਰੇ ਰੱਖਣ ਵਾਲੇ ਬੇਘਰ ਸਿੱਖਾਂ ਦਾ ਰਾਜ ਕਾਇਮ ਹੋ ਗਿਆ।

# ਸਿੱਖ ਧਰਮ ਅਤੇ ਛੂਤ-ਛਾਤ

ਜਿਸ ਮੁਲਕ ਵਿਚ ਲੋਕੀਂ ਸਦੀਆਂ ਤੋਂ ਪੱਕੀ ਤਰ੍ਹਾਂ ਮੰਨਦੇ ਆਏ ਹੋਣ ਕਿ ਪਵਿੱਤਰਤਾ ਦਾ ਪੁੰਜ ਵਾਹਿਗੁਰੂ ਮਿੱਟੀ, ਪੱਥਰ, ਬ੍ਰਿਛ, ਜੀਵ ਸਭ ਦੇ ਅੰਦਰ ਸਮਾ ਰਿਹਾ ਹੈ, ਉਥੇ ਕਦੋਂ ਉਮੈਦ ਹੋ ਸਕਦੀ ਹੈ ਕਿ ਲੋਕੀਂ ਊਚ-ਨੀਚ ਮੰਨ ਕੇ ਇਕ ਦੂਜੇ ਨਾਲ ਛੂਤ-ਛਾਤ ਵਰਤਣਗੇ ? ਜਿਥੇ "ਹਸਤ ਕੀਟ ਕੇ ਬੀਚ ਸਮਾਨਾ" ਜਾਂ "ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ" ਮੰਨਦੇ ਹੋਣ, ਉਥੇ ਤਾਂ ਛੂਤ-ਛਾਤ ਦਾ ਨਾਂ-ਨਿਸ਼ਾਨ ਹੀ ਨਹੀਂ ਹੋਣਾ ਚਾਹੀਦਾ ਪਰ ਜਿਤਨੀ ਛੂਤ-ਛਾਤ ਤੇ ਸੁਚ-ਭਿੱਟ ਇਸ ਦੇਸ਼ ਵਿਚ ਮੰਨੀ ਜਾਂਦੀ ਹੈ, ਹੋਰ ਕਿਸੇ ਦੇਸ਼ ਵਿਚ ਨਹੀਂ ਦਿੱਸਦੀ। ਇਸਲਾਮ ਤੇ ਸਿੱਖ ਧਰਮ ਦੇ ਸਦਕੇ ਪੰਜਾਬ ਵਿਚ ਤਾਂ ਇਸ ਵਬਾ ਦਾ ਇੰਨਾ ਜ਼ੋਰ ਨਹੀਂ ਪਰ ਪੂਰਬ ਅਤੇ ਦੱਖਣ ਵਿਚ ਤਾਂ ਹੱਦ ਹੀ ਹੋਈ ਪਈ ਹੈ। ਪੂਰਬ ਵਿਚ ਤਾਂ ਇਕ ਦੂਜੇ ਦੇ ਹੱਥ ਦੀ ਪੱਕੀ ਹੋਈ ਨਾ ਹੀ ਖਾਂਦੇ ਅਤੇ ਨਾ ਹੀ ਇਕ ਦੂਜੇ ਨਾਲ ਬਹਿ ਕੇ ਖਾ ਸਕਦੇ ਹਨ। ਘਰ ਦੇ ਬਾਰ੍ਹਾਂ ਆਦਮੀ ਹੋਣ ਤਾਂ ਤੇਰ੍ਹਾਂ ਚੁਲ੍ਹੇ ਮਸ਼ਹੂਰ ਹਨ। ਦੱਖਣ ਵਿਚ ਉੱਚੀਆਂ ਜਾਤੀਆਂ ਦੇ ਲਈ ਸੜਕਾਂ ਵੀ ਰੀਜ਼ਰਵ ਕਰ ਰੱਖੀਆਂ ਹਨ। ਉੱਤਰ ਤੇ ਪੂਰਬ ਵਿਚ ਕਿਸੇ ਸ਼ੂਦਰ ਦੇ ਨਾਲ ਭਿੱਟਣ 'ਤੇ ਛੂਤ ਲੱਗ ਜਾਂਦੀ ਹੈ ਪਰ ਦੱਖਣ 'ਚ ਤਾਂ ਦੂਰ ਤੋਂ ਸ਼ੂਦਰ ਦਾ ਪਰਛਾਵਾਂ ਪੈ ਜਾਣ ਨਾਲ ਹੀ ਆਦਮੀ ਭਿੱਟ ਜਾਂਦਾ ਅਤੇ ਅਪਵਿੱਤਰ ਹੋ ਜਾਂਦਾ ਹੈ।

ਮਨੁੱਖ ਜਾਤੀ ਦੀ ਆਪਸ ਵਿਚ ਇਤਨੀ ਘ੍ਰਿਣਾ ਹੋਣ ਦਾ ਕੀ ਕਾਰਣ ਹੈ ? ਕੀ ਲੋਕੀਂ ਇਹ ਨਹੀਂ ਮੰਨਦੇ ਕਿ ਸ੍ਰੀ ਰਾਮ ਚੰਦਰ ਜੀ ਨੇ ਭੀਲਣੀ ਦੇ ਜੂਠੇ ਬੇਰ ਖਾਧੇ ਸਨ ? ਕੀ ਇਹ ਨਹੀਂ ਮੰਨਦੇ ਕਿ ਬਾਲਮੀਕ ਨੀਵੀਂ ਜਾਤ ਦਾ ਸ਼ੂਦਰ ਸੀ ? ਕੀ ਇਹ ਲੋਕ ਊਚ-ਨੀਚ ਲੋਕਾਂ ਵਿਚ ਰੱਬ ਦੀ ਇਕੋ ਜੋਤਿ ਪਸਰੀ ਹੋਈ ਨਹੀਂ ਮੰਨਦੇ ? ਜੇ ਪੁੱਛੋ ਤਾਂ ਜ਼ਰੂਰ ਕਹਿਣਗੇ, ਕਿ ਮੰਨਦੇ ਹਾਂ। ਫਿਰ ਇਤਨੀ ਗਿਲਾਨੀ ਦਾ ਕੀ ਕਾਰਣ ਹੈ ?

ਮੇਰੇ ਖਿਆਲ ਵਿਚ ਹਰ ਥਾਂ ਤੇ ਹਰ ਚੀਜ਼ ਵਿਚ ਵਾਹਿਗੁਰੂ ਦਾ ਪਰਵੇਸ਼ ਮੰਨ ਕੇ ਹੀ ਲੋਕੀਂ ਇਕ ਦੂਜੇ ਤੋਂ ਘ੍ਰਿਣਾ ਕਰਦੇ ਹਨ। ਇਸ ਵਿਚ ਦੋਸ਼ ਵਾਹਿਗੁਰੂ ਦੇ ਪਰਵੇਸ਼ ਦਾ ਨਹੀਂ ਸਗੋਂ ਇਸ ਪਰਵੇਸ਼ ਨੂੰ ਗਲਤ ਢੰਗ ਨਾਲ ਮੰਨਣ ਤੋਂ ਹੀ ਗਿਲਾਨੀ ਪੈਦਾ ਹੁੰਦੀ ਹੈ। ਲੋਕ ਮੰਨਦੇ ਤਾਂ ਹਨ ਕਿ ਪਰਮਾਤਮਾ ਪਵਿੱਤਰ ਹੈ ਅਤੇ ਉਹੀ ਹਰ ਥਾਂ ਸਮਾ ਰਿਹਾ ਹੈ ਪਰ ਬਹੁਤ ਕਰਕੇ ਪਰਮਾਤਮਾ ਤੋਂ ਛੁਟ ਮਾਦੀ ਚੀਜ਼ਾਂ ਦੀ ਹੋਂਦ ਹੀ ਨਹੀਂ ਮੰਨਦੇ। ਜੇ ਮੰਨਦੇ ਹਨ ਤਾਂ ਨਾਲ ਹੀ ਕਹਿ ਦੇਂਦੇ ਹਨ ਕਿ ਮਾਦਾ ਪਰਮਾਤਮਾ ਦਾ ਬਣਾਇਆ ਹੋਇਆ ਨਹੀਂ, ਸਗੋਂ ਉਸ ਤੋਂ ਵੱਖਰਾ ਅਨਾਦੀ ਹੈ। ਇਸ ਤਰ੍ਹਾਂ ਮਾਦਾ ਪਵਿੱਤਰਤਾ ਤੋਂ

ਅੱਡ ਇਕ ਨੀਵੀਂ ਚੀਜ਼ ਮੰਨੀ ਜਾਂਦੀ ਹੈ ਜੋ ਸਭ ਅਪਵਿੱਤਰਤਾ ਅਤੇ ਪਾਪ ਦੀ ਜੜ੍ਹ ਹੈ। ਰੱਬ ਇਸ ਮਾਦੇ ਵਿਚ ਤਾਂ ਜ਼ਰੂਰ ਪਰਵੇਸ਼ ਕਰਦਾ ਹੈ ਪਰ ਹਰ ਥਾਂ ਇੱਕੋ ਜਿਹਾ ਨਹੀਂ, ਕਿਸੇ ਵਿਚ ਘੱਟ ਤੇ ਕਿਸੇ ਵਿਚ ਵੱਧ ਹੁੰਦਾ ਹੈ। ਕਿਸੇ ਮਾਦੀ ਹਸਤੀ ਵਿਚ ਜਿਤਨਾ ਕੁਝ ਰੱਬ ਦਾ ਪਰਵੇਸ਼ ਹੁੰਦਾ ਹੈ, ਉਤਨੀ ਹੀ ਉਹ ਪਵਿੱਤਰ ਹੁੰਦੀ ਹੈ। ਜਿਹੜੇ ਲੋਕ ਆਰੀਆ ਲੋਕਾਂ ਦੇ ਦੁਸ਼ਮਣ ਸਨ ਜਾਂ ਉਨ੍ਹਾਂ ਦੇ ਦਾਇਰੇ ਤੋਂ ਬਾਹਰ ਸਨ, ਉਨ੍ਹਾਂ ਵਿਚ ਰੱਬ ਕਿਵੇਂ ਆਰੀਆ ਦੇ ਤੁੱਲ ਪਰਵੇਸ਼ ਕਰ ਸਕਦਾ ਸੀ ? ਪਹਿਲੇ ਪਹਿਲ ਇਹ ਓਪਰੇ ਦਸ਼ਯੂ ਲੋਕ ਇਸ ਕੌਮੀ ਘ੍ਰਿਣਾ ਦਾ ਸ਼ਿਕਾਰ ਹੋਏ ਅਤੇ ਜਾਤ-ਪਾਤ ਦੀ ਵੰਡ ਹੋਣ ਲਗੀ।

*ਭਈ ਗਿਲਾਨਿ ਜਗਤ੍ਰਿ ਵਿਚਿ ਚਾਰਿ ਵਰਨਿ ਆਸ੍ਰਮ ਉਪਾਏ।*

(ਵਾਰ ੧, ਪਉੜੀ ੧੯)

ਬਲ ਜਾਂ ਦਿਮਾਗ ਵਾਲੇ ਲੋਕ ਤਾਂ ਉੱਚੀ ਜਾਤੀ ਬਣ ਬੈਠੇ ਤੇ ਹਾਰੇ ਹੋਏ ਵੈਰੀਆਂ ਨੂੰ ਸ਼ੂਦਰ ਜਾਂ ਚੰਡਾਲ ਕਰਕੇ ਪੁਕਾਰਨ ਲੱਗੇ। ਉਨ੍ਹਾਂ ਨਾਲ ਰੋਟੀ-ਬੇਟੀ ਦੀ ਸਾਂਝ ਕੀ ਹੋਣੀ ਸੀ, ਉਨ੍ਹਾਂ ਦੇ ਨੇੜੇ ਢੁਕਣਾ ਵੀ ਪਾਪ ਮੰਨਿਆ ਗਿਆ।

ਫਿਰ ਜਦ ਮੁਸਲਮਾਨ ਆਏ ਤਾਂ ਉਨ੍ਹਾਂ ਦੀ ਸੱਭਿਅਤਾ ਵੱਖਰੀ ਤੇ ਉਨ੍ਹਾਂ ਦੇ ਧੱਕੇਸ਼ਾਹੀ ਵਤੀਰੇ ਨੂੰ ਵੇਖ ਕੇ ਗਿਲਾਨੀ ਪੈਦਾ ਹੋਣੀ ਹੀ ਸੀ। ਬਸ ਉਹ ਵੀ ਅਛੂਤ ਲੋਕਾਂ ਵਿਚ ਸ਼ਾਮਲ ਕੀਤੇ ਗਏ।

ਪੁਰਾਣੇ ਦਸ਼ਯੂ ਲੋਕ ਤਾਂ ਆਰੀਆ ਕੋਲੋਂ ਕਮਜ਼ੋਰ ਤੇ ਹਾਰੇ ਹੋਏ ਸਨ ਅਤੇ ਨਾਲ ਹੀ ਅਸਭਿਅ ਤੇ ਉਜੱਡ ਸਨ ਪਰ ਮੁਸਲਮਾਨ ਲੋਕ ਆਪਣੀ ਉੱਚੀ ਸੱਭਿਅਤਾ ਨਾਲ ਲਿਆਏ ਸਨ ਅਤੇ ਤਾਕਤਵਰ ਹੋ ਕੇ ਹਿੰਦ ਉੱਤੇ ਰਾਜ ਕਰ ਰਹੇ ਸਨ। ਇਨ੍ਹਾਂ ਕੋਲੋਂ ਗਿਲਾਨੀ ਗੈਰ-ਕੁਦਰਤੀ ਸੀ, ਜੋ ਬੜੇ ਚਿਰ ਪਿੱਛੋਂ ਢਿੱਲੀ ਪੈਣ ਲੱਗੀ। ਜਦ ਇਹ ਲੋਕ ਓਪਰੇ ਨਾ ਰਹੇ, ਸਗੋਂ ਹੌਲੀ ਹੌਲੀ ਹਿੰਦ ਨੂੰ ਹੀ ਆਪਣਾ ਵਤਨ ਬਣਾਉਣ ਲੱਗੇ, ਤਾਂ ਸਾਡੇ ਵਿਚੋਂ ਕਈ ਨਰਮ ਦਿਲ ਅਤੇ ਪ੍ਰੇਮ ਵਾਲੇ ਲੋਕ ਪੈਦਾ ਹੋਏ, ਜਿਨ੍ਹਾਂ ਨੇ ਇਨ੍ਹਾਂ ਬਿਗਾਨਿਆਂ ਨੂੰ ਆਪਣਾ ਬਣਾਉਣ ਦਾ ਬੀੜਾ ਚੁਕਿਆ। ਇਹ ਲੋਕ ਭਗਤ ਤੇ ਫ਼ਕੀਰ ਸਨ, ਜਿਨ੍ਹਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਨੂੰ ਸਾਂਝਾ ਉਪਦੇਸ਼ ਦੇ ਕੇ ਇਕ ਥਾਂ ਲਿਆਉਣ ਦਾ ਜਤਨ ਕੀਤਾ।

ਪਰ ਇਕ ਘਾਟਾ ਫੇਰ ਵੀ ਰਿਹਾ। ਇਨ੍ਹਾਂ ਭਗਤ ਲੋਕਾਂ ਨੇ ਮੁਸਲਮਾਨਾਂ ਤੇ ਹੋਰ ਅਛੂਤ ਕੌਮਾਂ ਲਈ ਗਿਲਾਨੀ ਤਾਂ ਘੱਟ ਕਰਾਈ ਪਰ ਬਹੁਤ ਜ਼ੋਰ ਇਸੇ ਗੱਲ ਉੱਤੇ ਦਿੱਤਾ ਕਿ ਜੋ ਪ੍ਰਾਣੀ ਪਰਮੇਸ਼ਰ ਦਾ ਨਾਮ ਜਪੇ ਜਾਂ ਉਸ ਦੇ ਪ੍ਰੇਮ ਨੂੰ ਅੰਦਰ ਵਸਾਏ, ਉਹੋ ਪਵਿੱਤਰ ਹੈ। ਚੂਹੜੇ, ਚਮਿਆਰ, ਛੀਂਬੇ, ਜੁਲਾਹੇ, ਨਾਈ, ਕਸਾਈ, ਹਿੰਦੂ, ਮੁਸਲਮਾਨ ਜੋ ਵੀ ਰੱਬ ਦਾ ਪ੍ਰੇਮੀ ਹੋਵੇ, ਉਹ ਅਛੂਤ ਨਹੀਂ ਰਹਿੰਦਾ। ਮਨੁੱਖ ਵਿਚ ਭਿੱਟ ਤਾਂ ਰਹੀ ਪਰ ਜਿਥੇ ਕਿਧਰੇ ਰੱਬ ਦਾ ਪਰਵੇਸ਼ ਹੋ ਜਾਏ, ਉਥੋਂ (ਕੇਵਲ ਉਥੋਂ ਹੀ) ਛੂਤ ਦੂਰ ਹੋ ਜਾਂਦੀ ਸੀ। ਕੇਵਲ ਭਗਤ ਲੋਕ ਹੀ ਪਵਿੱਤਰ ਮੰਨੇ ਜਾਣ ਲੱਗੇ ; ਭੀਲਣੀ ਅਤੇ ਬਾਲਮੀਕ ਵੀ ਕੇਵਲ ਭਗਤੀ ਪ੍ਰੇਮ ਕਰਕੇ ਹੀ ਪਵਿੱਤਰ ਮੰਨੇ ਗਏ।

ਸਿੱਖ ਧਰਮ ਦੇ ਬਾਨੀਆਂ ਨੇ ਇਸ ਰਹਿੰਦੀ ਕਮੀ ਨੂੰ ਦੂਰ ਕਰ ਦਿੱਤਾ। ਉਨ੍ਹਾਂ ਨੇ ਦੱਸਿਆ ਕਿ ਮਨੁੱਖ ਜਾਤੀ ਹੀ ਪਵਿੱਤਰ ਹੈ, ਕਿਉਂਕਿ ਇਹ "ਰਾਮ ਕੀ ਅੰਸ" ਹੈ। ਮਾਦਾ ਵਾਹਿਗੁਰੂ ਤੋਂ ਅੱਡ ਕਿਧਰੇ ਹੋਰੋਂ ਨਹੀਂ ਆਇਆ ਅਤੇ ਨਾ ਹੀ ਗੰਦ ਜਾਂ ਪਾਪ ਦਾ ਕਾਰਨ ਹੈ, ਸਗੋਂ ਵਾਹਿਗੁਰੂ ਦੇ ਅੰਦਰੋਂ, ਉਸ ਮਹਾਂ ਪਵਿੱਤਰਤਾ ਦੇ ਪੁੰਜ ਵਿਚੋਂ ਪੈਦਾ ਹੋਇਆ ਹੈ। "ਆਪਿ ਸਤਿ ਕੀਆ ਸਭੁ ਸਤਿ" ਕਿਉਂਕਿ "ਤਿਸੁ ਪ੍ਰਭੁ ਤੇ ਸਗਲੀ ਉਤਪਤਿ"। ਮਨੁੱਖ ਕੇਵਲ ਇਸ ਲਈ ਪਵਿੱਤਰ ਤੇ ਸੇਵਾ ਲਾਇਕ ਨਹੀਂ ਕਿ ਉਹ ਨੇਕ ਅਤੇ ਰੱਬ ਦਾ ਪ੍ਰੇਮੀ ਹੈ, ਸਗੋਂ ਇਸ ਲਈ ਕਿ ਉਹ ਮਨੁੱਖ ਹੈ, ਰਾਮ ਕੀ ਅੰਸ਼ ਹੈ :

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥*
*ਦੇਵਤਾ ਅਦੇਵ ਜੱਛ ਗੰਧ੍ਰਬ ਤੁਰਕ ਹਿੰਦੂ,*
*ਨਿਆਰੇ ਨਿਆਰੇ ਦੇਸਨ ਕੇ ਭੇਸ ਕੋ ਪ੍ਰਭਾਉ ਹੈ॥*
*ਏਕੈ ਨੈਨ, ਏਕੈ ਕਾਨ, ਏਕੈ ਦੇਹ, ਏਕੈ ਬਾਨ,*
*ਖਾਕ ਬਾਦ ਆਤਸ ਔ ਆਬ ਕੋ ਰਲਾਉ ਹੈ॥੧੬॥੮੬॥* *(ਅਕਾਲ ਉਸਤਤਿ)*

ਕਿਸੇ ਮਨੁੱਖ ਨੂੰ ਉਸ ਦੀ ਕੁਲ ਜਾਂ ਜਾਤ ਵੇਖ ਕੇ ਨੀਵਾਂ ਸਮਝਣਾ ਰੱਬ ਦੀ ਕੁਲ ਦੀ ਹੱਤਕ ਕਰਨੀ ਹੈ।

ਇਸ ਸਿੱਖਿਆ ਦੀ ਪ੍ਰੋੜ੍ਹਤਾ ਲਈ ਨਾਲ ਹੀ ਦੱਸਿਆ ਕਿ ਜਾਤ-ਪਾਤ ਜਾਂ ਸੁਚ-ਭਿੱਟ ਨਹੀਂ ਮੰਨਣੀ :

*ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥*
*(ਸਿਰੀਰਾਗੁ ਮ: ੧, ਪੰਨਾ ੮੩)*

*ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥*
*ਨਵ ਖੰਡ ਮਧੇ ਪੂਜੀਆ ਅਪਣੈ ਚਜਿ ਵੀਚਾਰਿ ॥*
*ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥*
*ਝੂਠੇ ਚਉਕੇ ਨਾਨਕਾ ਸਚਾ ਏਕੋ ਸੋਇ ॥੧॥* *(ਵਾਰ ਮਾਰੂ ਮ: ੩, ਪੰਨਾ ੧੦੮੦)*

ਗੁਰੂ ਕੇ ਲੰਗਰ ਤੇ ਕੜਾਹ ਪ੍ਰਸ਼ਾਦ ਦੇ ਸਾਂਝੇ ਵਰਤਾਉਣ ਦੀ ਰੀਤ ਚਲਾਈ ਗਈ, ਤਾਂ ਜੋ ਹਿੰਦੂ, ਮੁਸਲਮਾਨ, ਸਿੱਖ, ਜੋ ਵੀ ਆਉਣ ਸਭ ਇਕੱਠੇ ਇੱਕ ਥਾਂ ਬਹਿ ਕੇ ਛਕਣ ਅਤੇ ਮਨੁੱਖ ਜਾਤੀ ਦੀ ਏਕਤਾ ਨੂੰ ਅਮਲੀ ਤੌਰ 'ਤੇ ਗ੍ਰਹਿਣ ਕਰਨ।

ਜਦ ਕੋਈ ਆਦਮੀ ਇਸ ਰੀਤੀ ਨੂੰ ਗ੍ਰਹਿਣ ਕਰ ਕੇ ਹਿੰਦੂਆਂ ਮੁਸਲਮਾਨਾਂ ਨਾਲ ਇਕੱਠਾ ਬੈਠ ਕੇ ਪ੍ਰਸ਼ਾਦ ਛਕਣ ਨੂੰ ਤਿਆਰ ਨਾ ਹੋਵੇ, ਤਦ ਤਕ ਗੁਰੂ ਜੀ ਉਸ ਨਾਲ ਗੱਲ ਨਹੀਂ ਸਨ ਕਰਦੇ। ਇਸ ਦਾ ਅਸਰ ਇਹ ਹੋਇਆ ਕਿ ਸਿੱਖਾਂ ਵਿਚੋਂ ਖਾਣ-ਪੀਣ ਦੇ ਲਿਹਾਜ਼ ਨਾਲ ਹਿੰਦੂ ਮੁਸਲਮਾਨ ਦੀ ਭਿੱਟ ਦਾ ਭੇਦ ਜਾਂਦਾ ਰਿਹਾ। ਮੁਹਸਨ ਫ਼ਾਨੀ ਲਿਖਦਾ ਹੈ ਕਿ ਇਕ ਵੇਰ ਕਿਸੇ ਪਰਤਾਪ ਮੱਲ ਦਾ ਪੁੱਤਰ ਮੁਸਲਮਾਨ ਹੋਣ ਲੱਗਾ। ਉਸ ਨੇ ਪੁੱਤਰ ਨੂੰ ਕਿਹਾ ਕਿ ਜੇਕਰ ਤੂੰ ਇਸ ਲਈ ਮੁਸਲਮਾਨ ਹੁੰਦਾ ਹੈਂ ਕਿ ਖਾਣ ਪੀਣ ਵਿਚ

ਖੁਲ੍ਹ ਹੋ ਜਾਵੇ, ਤਦ ਚੰਗਾ ਹੈ ਕਿ ਸਿੱਖ ਹੋ ਜਾਵੇਂ, ਕਿਉਂਕਿ ਸਿੱਖਾਂ ਵਿਚ ਖਾਣ ਪੀਣ ਬਾਬਤ ਕੋਈ ਭਰਮ ਨਹੀਂ।

ਦਸਮ ਪਾਤਸ਼ਾਹ ਨੇ ਵੀ ਅੰਮ੍ਰਿਤ ਛਕਾ ਕੇ ਇਸ ਭਰਮ ਨੂੰ ਦੂਰ ਕਰਨ ਦਾ ਪੱਕਾ ਉਪਰਾਲਾ ਕੀਤਾ। ਜੋ ਪ੍ਰਾਣੀ ਅੰਮ੍ਰਿਤ ਛਕ ਲੈਣ ਉਨ੍ਹਾਂ ਵਿਚ ਖਾਣ-ਪੀਣ ਦੀ ਪੂਰਨ ਖੁਲ੍ਹ ਹੋ ਗਈ ਅਤੇ ਜੋ ਸਿੱਖੀ ਦੇ ਦਾਇਰੇ ਤੋਂ ਬਾਹਰ ਹੋਣ, ਉਨ੍ਹਾਂ ਨਾਲ ਇੱਕੋ ਭਾਂਡੇ ਵਿਚ ਖਾਣਾ ਵਿਵਰਜਤ ਹੋਣ ਤੋਂ ਬਿਨਾਂ ਕੋਈ ਸੁੱਚ-ਭਿੱਟ ਦੀ ਸੰਕੋਚ ਨਾ ਰਹੀ ਪਰ ਕੁਝ ਚਿਰ ਪਿਛੋਂ ਸਿੱਖਾਂ ਵਿਚ ਪੁਰਾਣੇ ਸੰਸਕਾਰ ਫਿਰ ਜਾਗ ਪਏ ਅਤੇ ਫਿਰ ਉਹੋ ਮਾਦੇ ਦੀ ਅਪਵਿੱਤਰਤਾ ਵਾਲਾ ਭਰਮ ਆ ਵੜਿਆ।

ਹੁਣ ਕੁਝ ਚਿਰ ਤੋਂ ਮੁੜ ਸੁਧਾਰ ਵੱਲ ਪ੍ਰੇਰਨਾ ਹੋ ਰਹੀ ਹੈ। ਹਿੰਦੂ ਤੇ ਸਿੱਖ ਸਿਰ-ਤੋੜ ਜਤਨ ਕਰ ਰਹੇ ਹਨ ਕਿ ਕਿਤੇ ਇਹ ਛੂਤ-ਛਾਤ ਦਾ ਭੂਤ ਸਾਡੇ ਵਿਚੋਂ ਨਿਕਲੇ। ਇਸ ਲਈ ਸਾਧਨ ਇਹ ਵਰਤਿਆ ਜਾਂਦਾ ਹੈ ਕਿ ਅਛੂਤ ਲੋਕਾਂ ਨੂੰ ਆਪਣੀ ਕੌਮ ਵਿਚ ਅਭੇਦ ਕਰ ਕੇ ਏਕਤਾ ਦਾ ਹੱਕ ਦਿੱਤਾ ਜਾਏ। ਕਈ ਤਾਂ ਇਕੋ ਸੱਭਿਅਤਾ ਵਾਲਿਆਂ ਦੀ ਛੂਤ ਦੂਰ ਕਰ ਕੇ ਉਨ੍ਹਾਂ ਨੂੰ ਨਾਲ ਮਿਲਾਣ ਦੇ ਹੱਕ ਵਿਚ ਹਨ। ਇਸ ਕੰਮ ਨੂੰ ਉਹ ਖੁਸ਼ੀ ਆਖਦੇ ਹਨ। ਉਨ੍ਹਾਂ ਦਾ ਖਿਆਲ ਹੈ ਕਿ ਲੱਖਾਂ ਦੀ ਗਿਣਤੀ ਵਿਚ ਨੀਚ ਜਾਤਾਂ ਹਨ ਜੋ ਹਿੰਦੀ ਸੱਭਿਅਤਾ ਦਾ ਗ੍ਰਾਹਕ ਹਨ। ਜੋ ਹਿੰਦਵਾਸੀ ਮੁਸਲਮਾਨ ਹਨ, ਉਹ ਵੀ ਇਸੇ ਸੱਭਿਅਤਾ ਵਿਚੋਂ ਨਿਕਲੇ ਹੋਣ ਕਰਕੇ ਸ਼ੁਧ ਕਰ ਲੈਣੇ ਚਾਹੀਦੇ ਹਨ। ਇਹ ਸ਼ੁਧੀ ਦਾ ਭਾਵ ਦੱਸਦਾ ਹੈ ਕਿ ਅਜੇ ਤਕ ਇਹ ਭਰਮ ਬਾਕੀ ਹੈ ਕਿ ਮਨੁੱਖਾਂ ਦੀਆਂ ਕਈ ਜਾਤੀਆਂ ਵਿਚ ਜਮਾਂਦਰੂ ਭਿੱਟ ਵੜੀ ਹੋਈ ਹੈ, ਜੋ ਜਲ ਛਿੜਕਣ ਅਤੇ ਮੰਤਰ ਪੜ੍ਹ ਕੇ ਦੂਰ ਕੀਤੀ ਜਾ ਸਕਦੀ ਹੈ।

ਅਸੀਂ ਸਿੱਖ ਵੀ ਕੁਝ-ਕੁ ਇਸੇ ਭਰਮ ਵਿਚ ਪਏ ਹਾਂ। ਅਸੀਂ ਵੀ ਕਈ ਜਾਤੀਆਂ ਦੇ ਅਛੂਤਪੁਣੇ ਨੂੰ ਮੰਨਦੇ ਹਾਂ ਅਤੇ ਕਹਿੰਦੇ ਹਾਂ ਕਿ ਇਹ ਤਦ ਤਕ ਦੂਰ ਨਹੀਂ ਹੋ ਸਕਦਾ ਜਦ ਤਕ ਕਿ ਉਹ ਜਾਤੀਆਂ ਅੰਮ੍ਰਿਤ ਛਕ ਕੇ ਸ਼ੁਧ ਨਾ ਹੋਣ ਜਾਣ।

ਇਸ ਦਾ ਮਤਲਬ ਇਹ ਹੈ ਕਿ ਸਿੱਖਾਂ ਦੀ ਮੌਜੂਦਾ ਪਾਲਿਸੀ ਕੇਵਲ ਅੰਮ੍ਰਿਤਧਾਰੀ ਸਿੱਖਾਂ ਵਿਚੋਂ ਹੀ ਆਪਸ ਵਿਚ ਦੀ ਛੂਤ-ਛਾਤ ਦੂਰ ਕਰਨ ਦੀ ਹੈ। ਉਹ ਕਿਸੇ ਨੂੰ ਵਾਹਿਗੁਰੂ ਦੇ ਦਿੱਤੇ ਮਨੁੱਖੀ ਹੱਕ ਨੂੰ ਤਦ ਤਕ ਨਹੀਂ ਦੇ ਸਕਦੇ ਜਦ ਤਕ ਕਿ ਉਹ ਸਾਡੇ ਦਾਇਰੇ ਵਿਚ ਆ ਕੇ ਸਾਡੇ ਨਾਲ ਅਭੇਦ ਨਾ ਹੋ ਜਾਵੇ। ਜਦ ਤਕ ਇਹ ਸੰਕੋਚ ਕੀਤੀ ਜਾਏਗੀ, ਤਦ ਤਕ ਛੂਤ-ਛਾਤ ਜ਼ਰੂਰ ਸਾਡੇ ਵਿਚ ਕਾਇਮ ਰਹੇਗੀ, ਸਗੋਂ ਕਈ ਸ਼ਕਲਾਂ ਵਿਚ ਅੱਗੇ ਨਾਲੋਂ ਪੱਕੀ ਹੁੰਦੀ ਜਾਏਗੀ। ਕਈ ਤਾਂ ਸਾਡੇ ਵਿਚ ਉਨ੍ਹਾਂ ਸਿੱਖਾਂ ਨਾਲ ਵੀ ਇਕੋ ਪੰਗਤ ਵਿਚ ਬਹਿ ਕੇ ਪ੍ਰਸ਼ਾਦ ਛਕਣ ਨੂੰ ਤਿਆਰ ਨਹੀਂ, ਜੋ ਅੰਮ੍ਰਿਤ ਦੀ ਰਹਿਤ ਨੂੰ ਪੂਰੀ ਤਰ੍ਹਾਂ ਨਹੀਂ ਰੱਖਦੇ ਤੇ ਕਿਸੇ ਵੀ ਅਣ-ਸਿੱਖ ਦੇ ਹੱਥੋਂ ਛਕਣ ਨੂੰ ਤਿਆਰ ਨਹੀਂ। ਇਹ ਨਵਾਂ ਭਰਮ ਹੈ ਜੋ ਕਈ ਸਿੱਖਾਂ ਨੇ ਆਪਣੇ ਅੰਦਰ ਵਾੜ ਲਿਆ ਹੈ।

ਸਾਨੂੰ ਜਾਣ ਲੈਣਾ ਚਾਹੀਦਾ ਹੈ ਕਿ ਅੰਮ੍ਰਿਤ ਛਕਣ ਤੋਂ ਪਹਿਲੋਂ ਹੀ ਗੁਰੂ ਸਾਹਿਬਾਨ ਨੇ ਮਨੁੱਖ ਜਾਤੀ ਦੇ ਕਈ ਹੱਕ ਮੰਨੇ ਹੋਏ ਸਨ। ਛੂਤ-ਛਾਤ ਦਾ ਮਸਲਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਦੀ ਵਾਰ ਰਾਹੀਂ ਦੂਰ ਕਰ ਦਿੱਤਾ ਸੀ ਅਤੇ ਸੁਚ-ਭਿੱਟ ਮੰਨਣ ਵਾਲਿਆਂ ਉੱਤੇ ਮਖੌਲ ਉਡਾਇਆ ਸੀ। ਸਿੱਖ ਧਰਮ ਅਨੁਸਾਰ ਕੋਈ ਮਨੁੱਖ, ਕੁੱਲ ਜਾਂ ਜਾਤ, ਹਿੰਦੂ ਜਾਂ ਮੁਸਲਮਾਨ, ਚੂਹੜਾ ਜਾਂ ਚਮਿਆਰ ਹੋਣ ਦੇ ਕਾਰਨ ਨੀਵਾਂ ਜਾਂ ਅਛੂਤ ਨਹੀਂ। ਸਾਰੇ ਇਕੋ ਜਿਹੇ ਪਵਿੱਤਰ ਹਨ। ਭਾਈ ਗੁਰਦਾਸ ਜੀ ਦੇ ਵਾਕ ਅਨੁਸਾਰ ਸਭ ਇਕੋ ਸੂਤਰ ਦੇ ਬਣੇ ਹੋਏ ਕਪੜੇ ਵਾਂਗ ਇੱਕ ਹਨ ਪਰ ਅਹਿਮਕ ਦਰਜੀਆਂ ਨੇ ਉਨ੍ਹਾਂ ਨੂੰ ਵੇਤਰ ਵੇਤਰ ਕੇ ਵੱਖ ਕਰ ਦਿੱਤਾ ਹੈ। ਕਿਸੇ ਨੂੰ ਅਛੂਤ ਮੰਨਣ ਲਈ ਇਹ ਕੋਈ ਸ਼ਰਤ ਨਹੀਂ ਹੋਣੀ ਚਾਹੀਦੀ ਕਿ ਉਹ ਸਾਡੇ ਧਰਮ ਵਿਚ ਦਾਖਲ ਹੋਵੇ ਤਾਂ ਉਸ ਨੂੰ ਪੰਗਤ ਦੀ ਬਰਾਬਰੀ ਦੇਵਾਂਗੇ। ਜੋ ਮਨੁੱਖ ਹੈ, ਉਹ ਰਾਮ ਕੀ ਅੰਸ਼ ਹੋਣ ਕਰਕੇ ਪਵਿੱਤਰ ਹੈ ਅਤੇ ਸਾਡੇ ਨਾਲ ਬੈਠਣ ਦਾ ਹੱਕ ਰੱਖਦਾ ਹੈ।

ਜੇ ਅਸੀਂ ਚਾਹੁੰਦੇ ਹਾਂ ਕਿ ਛੂਤ-ਛਾਤ, ਊਚ-ਨੀਚ ਦਾ ਭਾਵ ਅਸਲੀ ਅਰਥਾਂ ਵਿਚ ਦੂਰ ਹੋਵੇ, ਤਾਂ ਸਾਨੂੰ ਚਾਹੀਦਾ ਹੈ ਕਿ ਇਸ ਸਵਾਲ ਨੂੰ ਅੰਮ੍ਰਿਤ ਅਤੇ ਧਰਮ ਦੇ ਸਵਾਲ ਤੋਂ ਅੱਡ ਰੱਖੀਏ ਅਤੇ ਇਕ ਥਾਲੀ ਵਿਚ ਖਾਣ ਤੋਂ ਛੁਟ ਹਰ ਇਕ ਸਿੱਖ ਅਸਿੱਖ, ਨੀਚ-ਊਚ ਨਾਲ ਇਕੱਠਾ ਬਹਿ ਕੇ ਖਾਣ-ਪੀਣ ਦਾ ਪਰਚਾਰ ਕਰੀਏ। ਇਹ ਭਰਮ ਹੈ ਕਿ ਲੋਕਾਂ ਵਿਚ ਸੁਚ-ਭਿੱਟ ਤਾਂ ਜ਼ਰੂਰ ਹੁੰਦੀ ਹੈ ਪਰ ਅੰਮ੍ਰਿਤ ਧੋ ਕੇ ਦੂਰ ਕਰ ਦਿੰਦਾ ਹੈ। ਠੀਕ ਇਹ ਹੈ ਕਿ ਸੁਚ-ਭਿੱਟ, ਛੂਤ-ਛਾਤ ਦਾ ਮਸਲਾ ਹੀ ਇਕ ਵਹਿਮ ਹੈ। ਇਸ ਦਾ ਵੱਡਾ ਸਾਧਨ ਉਹੋ ਪੁਰਾਣਾ ਹਥਿਆਰ 'ਗੁਰੂ ਕਾ ਲੰਗਰ' ਵਰਤਣਾ ਚਾਹੀਦਾ ਹੈ। ਅੱਜ-ਕਲ੍ਹ ਕੇਵਲ ਸਿੱਖ ਹੀ ਆਪੋ ਵਿਚ ਬਹਿ ਕੇ ਛਕ ਛੱਡਦੇ ਹਨ। ਚਾਹੀਦਾ ਇਹ ਹੈ ਕਿ ਹਰ ਇਕ ਸਿੰਘ ਸਭਾ ਦੇ ਦੀਵਾਨ ਜਾਂ ਹੋਰ ਸਮਾਗਮਾਂ ਉੱਤੇ ਵੱਡੇ ਉਤਸ਼ਾਹ ਨਾਲ ਗੁਰੂ ਕਾ ਲੰਗਰ ਸਜਾਇਆ ਜਾਏ, ਜਿਸ ਵਿਚ ਹਿੰਦੂ, ਮੁਸਲਮਾਨ, ਮਜ਼੍ਹਬੀ, ਰਾਮਦਾਸੀਏ ਨੂੰ ਪ੍ਰੇਰ ਕੇ ਆਪਣੇ ਉਚੇ ਅਖਵਾਣ ਵਾਲੇ ਭਰਾਵਾਂ ਨਾਲ ਬਿਠਾਇਆ ਜਾਏ ਅਤੇ ਪ੍ਰਸ਼ਾਦ ਛਕਾਇਆ ਜਾਏ। ਸੰਗਤਾਂ ਇਕੱਠੀਆਂ ਹੋ ਕੇ ਨੀਵੇਂ ਅਖਾਣ ਵਾਲੇ ਲੋਕਾਂ ਨੂੰ ਆਪਣੇ ਹੱਥੀਂ ਖੂਹਾਂ ਉੱਤੇ ਚੜ੍ਹਾਉਣ।

ਇਸ ਕੰਮ ਲਈ ਇਕ ਤਕੜਾ ਹੰਭਲਾ ਮਾਰਨ ਦੀ ਲੋੜ ਹੈ। ਇੱਕਾ ਦੁੱਕਾ ਕਰਕੇ ਦੱਬੀ ਜ਼ਬਾਨ ਵਿਚ ਮਤੇ ਸੋਧਣ ਨਾਲ ਕੰਮ ਸਿਰੇ ਨਹੀਂ ਚੜ੍ਹਨਾ। ਹਰ ਸਾਲ ਸਾਰੇ ਸਿੱਖਾਂ ਦੀ ਇਕ ਧਾਰਮਿਕ ਕਾਨਫਰੰਸ ਬੁਲਾਈ ਜਾਵੇ, ਜਿਸ ਵਿਚ ਵੱਡੇ-ਨਿੱਕੇ ਸਾਰੇ ਸਿੱਖ, ਜਿਨ੍ਹਾਂ ਨੂੰ ਪ੍ਰਚਾਰ ਦਾ ਸ਼ੌਂਕ ਹੈ, ਇਕੱਠੇ ਹੋਣ ਤੇ ਜਾਤ-ਪਾਤ, ਛੂਤ-ਛਾਤ ਦੇ ਭੂਤਾਂ ਨੂੰ ਧੱਕੇ ਮਾਰ ਕੇ ਬਾਹਰ ਕੱਢ ਦੇਣ। ਕੀ ਸਿੱਖੀ ਵਿਚ ਇਹਦੇ ਸਰਵ-ਪੁਨੀਤ ਅੰਮ੍ਰਿਤ ਵਿਚ ਇੰਨੀ ਸ਼ਕਤੀ ਵੀ ਨਹੀਂ ਹੈ ਕਿ ਇਤਨੇ ਚਿਰ ਦੇ ਪ੍ਰਚਾਰ ਮਗਰੋਂ ਸਾਨੂੰ ਇਨ੍ਹਾਂ ਭਰਮਾਂ ਦਿਆਂ ਗੰਦਿਆਂ ਟੋਇਆਂ ਵਿਚੋਂ ਨਾ ਕੱਢ ਸਕੇ।

# ਸਿੱਖ ਧਰਮ ਅਤੇ ਫ਼ਿਰਕੇਬੰਦੀ

ਕਿਸੇ ਧਰਮ ਵਿਚ ਫ਼ਿਰਕਿਆਂ ਦਾ ਪੈਦਾ ਹੋ ਜਾਣਾ ਕੁਦਰਤੀ ਹੈ। ਜਦ ਤਕ ਉਸ ਧਰਮ ਦਾ ਬਾਨੀ, ਨਬੀ, ਰਸੂਲ ਜਾਂ ਗੁਰੂ ਜੀਉਂਦਾ ਹੁੰਦਾ ਹੈ, ਤਦ ਤਕ ਤਾਂ ਉਹਦੇ ਮੰਨਣ ਵਾਲਿਆਂ ਵਿਚ ਕੋਈ ਮਤ-ਭੇਦ ਨਹੀਂ ਹੁੰਦਾ, ਕਿਉਂਕਿ ਅਸੂਲਾਂ ਸਬੰਧੀ ਸ਼ੰਕੇ ਦੂਰ ਕਰਨ ਲਈ ਉਨ੍ਹਾਂ ਅਸੂਲਾਂ ਦੇ ਪ੍ਰਚਲਤ ਕਰਨ ਵਾਲਾ ਮੌਜੂਦ ਹੁੰਦਾ ਹੈ ਪਰ ਜਦ ਉਹ ਗੁਰੂ ਜਾਂ ਨਬੀ ਇਸ ਸੰਸਾਰ ਤੋਂ ਕੂਚ ਕਰ ਜਾਂਦਾ ਹੈ, ਤਾਂ ਉਸ ਦੇ ਪਿੱਛੋਂ ਸਮੇਂ ਦੇ ਗੇੜ ਅਤੇ ਹਾਲਾਤ ਬਦਲਣ ਨਾਲ ਨਵੇਂ-ਨਵੇਂ ਸ਼ੰਕੇ ਉਠਦੇ ਹਨ ਤੇ ਕਿਉਂ ਜੋ ਕੋਈ ਇਕ ਅਜੇਹੀ ਹਸਤੀ ਨਹੀਂ ਹੁੰਦੀ ਜੋ ਉਨ੍ਹਾਂ ਮੰਨਿਆਂ ਨੂੰ ਪੂਰੇ ਤੌਰ 'ਤੇ ਨਵਿਰਤ ਕਰ ਸਕੇ ਜਾਂ ਉਸ ਧਰਮ ਦੇ ਬਾਨੀ ਤੁਲ ਸਮਰੱਥਾ ਰੱਖਦਿਆਂ ਹੋਇਆਂ ਆਪਣੀ ਰਾਏ ਸਾਰਿਆਂ ਨੂੰ ਮਨਾ ਸਕੇ। ਇਸ ਲਈ ਵਖੋ-ਵੱਖ ਰਾਵਾਂ ਦੇ ਅਨੁਕੂਲ ਵੱਖੋ-ਵੱਖ ਕੇਂਦਰ ਬਣਨ ਲੱਗ ਪੈਂਦੇ ਹਨ, ਜੋ ਸਮਾਂ ਪਾ ਕੇ ਫ਼ਿਰਕੇ ਬਣ ਜਾਂਦੇ ਹਨ। ਇਹ ਨੇਮ ਹਰ ਇਕ ਧਰਮ ਉੱਤੇ ਵਰਤਦਾ ਆਇਆ ਹੈ ਅਤੇ ਇਸੇ ਕਾਰਣ ਹਿੰਦੂ, ਬੁੱਧ, ਈਸਾਈ, ਇਸਲਾਮ ਆਦਿਕ ਧਰਮਾਂ ਵਿਚ ਫ਼ਿਰਕੇ ਮੌਜੂਦ ਹਨ ਪਰ ਇਸ ਨੇਮ ਦੇ ਹੁੰਦਿਆਂ ਵੀ ਕਹਿਣਾ ਪੈਂਦਾ ਹੈ ਕਿ ਸਿੱਖ ਧਰਮ ਵਿਚ ਫ਼ਿਰਕੇ ਨਹੀਂ ਹੋ ਸਕਦੇ। ਇਸ ਦਾ ਕੀ ਕਾਰਣ ਹੈ ? ਇਸ ਦਾ ਕਾਰਣ ਸਿੱਖਾਂ ਦੇ ਦੋ ਅਸੂਲ ਹਨ :

੧) ਦਸੋਂ ਗੁਰੂ ਸਾਹਿਬਾਨ ਵਿਚ ਇਕੋ ਜੋਤ ਦਾ ਪ੍ਰਕਾਸ਼ ਹੈ ਅਤੇ ਸਾਰੇ ਇਕੋ-ਰੂਪ ਹਨ ।

੨) ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬੇ ਪੰਥ ਗੁਰੂ ਹੈ।

ਜਿਵੇਂ ਉੱਤੇ ਦੱਸ ਆਏ ਹਾਂ, ਇਹ ਗੱਲ ਪ੍ਰਤੱਖ ਹੈ ਕਿ ਕੋਈ ਧਾਰਮਕ ਆਗੂ ਆਪਣੇ ਹੁੰਦਿਆਂ ਆਪਣੇ ਮੱਤ ਵਿਚ ਵੰਡੀਆਂ ਪੈਣ ਨਹੀਂ ਦਿੰਦਾ। ਸਾਰਾ ਇਤਿਹਾਸ ਵੇਖ ਲਉ, ਇਹ ਕਿਧਰੇ ਵੀ ਨਹੀਂ ਹੋਇਆ ਕਿ ਕਿਸੇ ਧਰਮ ਵਿਚ ਉਹਦੇ ਬਾਨੀ ਦੇ ਜੀਊਂਦੇ ਜੀ ਕੋਈ ਫ਼ਿਰਕੇ ਪੈਦਾ ਹੋਏ ਹੋਣ।

ਇਸ ਲਈ ਸਿੱਖ ਧਰਮ ਦੇ ਬਾਨੀਆਂ ਨੇ ਆਪਣੇ ਧਰਮ ਨੂੰ ਫ਼ਿਰਕੇਬੰਦੀ ਤੋਂ ਸਦਾ ਲਈ ਬਚਾ ਕੇ ਰੱਖਣ ਲਈ ਇਹ ਅਸੂਲ ਦੱਸਿਆ ਕਿ ਗੁਰੂ ਦੀ ਹਸਤੀ ਜੁਗੋ ਜੁਗ ਜੀਉਂਦੀ ਰਹੇਗੀ, ਉਹ ਇਸ ਤਰ੍ਹਾਂ ਕਿ ਗੁਰੂ ਦੀ ਹਸਤੀ ਇੱਕੋ ਮੰਨੀ ਜਾਵੇਗੀ:

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥*

*(ਵਾਰ ਸੋਰਠਿ , ਪੰਨਾ ੬੪੬)*

ਭਾਵੇਂ ਉਹਦੇ ਮੰਨਣ ਵਾਲੇ ਜੰਮਦੇ-ਮਰਦੇ ਰਹਿਣ, ਉਹ ਹਸਤੀ ਆਪ ਸਦਾ

ਨਵੀਂ ਤੋਂ ਨਵੀਂ ਅਤੇ ਮਰਨ ਤੋਂ ਰਹਿਤ ਹੋਵੇਗੀ:

*ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ ॥* (ਪੰਨਾ ੯੬੮)

ਸਰੀਰ ਕਰਕੇ ਤਾਂ ਇਹ ਹੋ ਨਹੀਂ ਸਕਦਾ ਕਿ ਇਕ ਹਸਤੀ ਸਦਾ ਲਈ ਜਿਊਂਦੀ ਰਹੇ, ਇਸ ਲਈ ਨਾਲ ਹੀ ਇਹ ਅਸੂਲ ਹੋਇਆ ਕਿ ਇਕ ਦੂਜੇ ਉਪਰੰਤ ਆਉਣ ਵਾਲੇ ਗੁਰੂ ਸਾਹਿਬਾਨ ਦੀ ਭਿੰਨ-ਭਿੰਨ ਦੇਹਾਂ ਵਿਚ ਇੱਕੋ ਜੋਤ ਦਾ ਪ੍ਰਕਾਸ਼ ਹੋਵੇਗਾ:

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥* (ਪੰਨਾ ੯੬੬)
*ਜਨ ਦੀਪਕ ਤੇ ਦੀਪ ਜਗਾਯੋ॥* (ਬਚਿਤ੍ਰ ਨਾਟਕ)

ਜਿਸ ਤਰ੍ਹਾਂ ਇਕ ਦੂਜੇ ਪਿੱਛੋਂ ਪਹਿਲੇ ਪੰਜ ਗੁਰੂ ਸਾਹਿਬਾਨ ਆਪਣੀ ਦੇਹ ਵਟਾਉਂਦੇ ਰਹੇ ਅਤੇ ਆਪਣੇ ਜਿਉਂਦੇ ਜੀ ਆਪਣੇ ਜਾਨਸ਼ੀਨ ਨਾਲ ਜੋਤਿ ਸਰੂਪੀ ਇਕ-ਮਿਕ ਹੁੰਦੇ ਰਹੇ, ਉਸ ਦਾ ਜ਼ਿਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਥਾਈਂ ਆਇਆ ਹੈ। ਯਥਾ :

*ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥* (ਪੰਨਾ ੯੬੭)
*ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥*

*ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥* (ਪੰਨਾ ੯੬੮)

*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥...*
*ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮॥੧॥* (ਪੰਨਾ ੯੬੮)

ਭਾਈ ਗੁਰਦਾਸ ਜੀ ਦੀ ਬਾਣੀ ਵਿਚ ਪਹਿਲੇ ਛੇ ਗੁਰੂ ਸਾਹਿਬਾਨ ਦੇ ਇੱਕੋ ਰੂਪ ਹੋਣ ਸਬੰਧੀ ਵੇਖੋ ਵਾਰ ਪਹਿਲੀ (ਪਉੜੀ ੪੫-੪੮), ਵਾਰ ਤੀਜੀ (ਪਉੜੀ ੧੨), ਵਾਰ ਵੀਹਵੀਂ (ਪਉੜੀ ੧), ਚਾਰ ਚੌਵੀਵੀਂ (ਪਉੜੀ ੫-੨੫), ਵਾਰ ਛੱਬੀਵੀਂ (੩੧ ਅਤੇ ੩੪)।

ਮੁਹਸਨ ਫਾਨੀ, ਜੋ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲਦਾ-ਜੁਲਦਾ ਰਿਹਾ, ਆਪਣੀ ਪੁਸਤਕ 'ਦਬਿਸਤਾਨਿ-ਮਜ਼ਾਹਬ' ਵਿਚ ਸਿੱਖਾਂ ਸਬੰਧੀ ਲਿਖਦਾ ਹੈ: "ਏਸ਼ਾਂ ਰਾ ਅਕੀਦਾ ਅਸਤ ਕਿ ਹਮਹ ਗੁਰੂਹਾ ਨਾਨਕ ਅੰਦ।" (ਉਨ੍ਹਾਂ ਦਾ ਨਿਸ਼ਚਾ ਹੈ ਕਿ ਸਾਰੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਹਨ)।

ਉਹ ਲਿਖਦਾ ਹੈ ਕਿ ਜਦੋਂ ਵੀ ਗੁਰੂ ਹਰਿਗੋਬਿੰਦ ਸਾਹਿਬ ਮੈਨੂੰ ਖਤ ਲਿਖਦੇ ਸਨ ਆਪਣੇ ਆਪ ਨੂੰ 'ਨਾਨਕ' ਕਰਕੇ ਲਿਖਦੇ ਸਨ।

ਗੁਰੂ ਗੋਬਿੰਦ ਸਿੰਘ ਜੀ ਗੁਰੂ ਸਾਹਿਬਾਨ ਬਾਬਤ 'ਬਚਿਤ੍ਰ ਨਾਟਕ' ਵਿਚ ਫੁਰਮਾਉਂਦੇ ਹਨ:

*ਭਿੰਨ ਭਿੰਨ ਸਭਹੂੰ ਕਰ ਜਾਨਾ॥*
*ਏਕ ਰੂਪ ਕਿਨਹੂੰ ਪਹਿਚਾਨਾ॥*
*ਜਿਨ ਜਾਨਾ ਤਿਨ ਹੀ ਸਿਧ ਪਾਈ॥*

*ਬਿਨ ਸਮਝੇ ਸਿਧ ਹਾਥਿ ਨ ਆਈ॥੧੦॥ (ਬਚਿੱਤ੍ਰ ਨਾਟਕ, ਅਧਿਆਇ ੫)*

ਇਹ ਤਾਂ ਹੋਈ ਉਸ ਸਮੇਂ ਦੀ ਗੱਲ ਜਦੋਂ ਦਸ ਗੁਰੂ ਸਾਹਿਬਾਨ ਵਿਚੋਂ ਕਿਸੇ ਨਾ ਕਿਸੇ ਦੀ ਸਰੀਰਕ ਹਸਤੀ ਮੌਜੂਦ ਰਹਿੰਦੀ ਸੀ। ਤਦ ਤੱਕ ਤਾਂ ਭਾਈ ਗੁਰਦਾਸ ਜੀ ਦੇ ਕਥਨ "ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ" ਅਨੁਸਾਰ ਗੁਰੂ ਸਾਹਿਬਾਨ ਦੀ ਹਸਤੀ ਤੋਂ ਮੁਰਾਦ ਗੁਰਬਾਣੀ ਅਤੇ ਗੁਰਸੰਗਤ ਸੀ। ਅਰਥਾਤ ਗੁਰੂ ਜੀ ਆਪਣੇ ਕੰਮ ਵਿਚ ਧੁਰ ਤੋਂ ਆਈ ਬਾਣੀ ਅਤੇ ਆਪਣੀ ਸ਼ਖਸੀ ਸੰਗਤ ਦਾ ਅਸਰ ਵਰਤਦੇ ਸਨ। ਜਿਉਂ-ਜਿਉਂ ਸਿੱਖ ਕੌਮ ਇਨ੍ਹਾਂ ਦੋਹਾਂ ਅਸਰਾਂ ਹੇਠ ਤਿਆਰ ਹੁੰਦੀ ਗਈ, ਗੁਰੂ ਸਾਹਿਬ ਆਪਣੇ ਆਪ ਨੂੰ ਸੰਗਤਾਂ ਦੇ ਅੰਦਰ ਵਰਤਾਉਂਦੇ ਰਹੇ। ਇਥੋਂ ਤੱਕ ਕਿ ਅੰਤ ਨੂੰ ਗੁਰੂ ਸਾਹਿਬ ਨੇ ਆਪਣੀ ਸ਼ਖ਼ਸੀ ਸੰਗਤ ਨੂੰ ਪੰਥ ਵਿਚ ਸਮਾ ਦਿੱਤਾ ਅਤੇ ਬਾਣੀ ਵਾਲੀ ਹਸਤੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲੀਨ ਕਰ ਦਿੱਤਾ। ਇਸ ਦਾ ਭਾਵ ਇਹ ਹੈ ਕਿ ਦਸਮੇਸ਼ ਜੀ ਤੋਂ ਉਪਰੰਤ ਸਿੱਖਾਂ ਦਾ ਸ਼ਖਸੀ ਗੁਰੂ ਸਮੁੱਚਾ ਪੰਥ ਹੈ ਅਤੇ ਸ਼ਬਦ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਸਤਿਗੁਰੂ ਜੀ ਦਾ ਇਹ ਰੂਪ ਅਮਰ ਅਤੇ ਅਟੱਲ ਹੈ।

ਇਨ੍ਹਾਂ ਦੋਹਾਂ ਅਵਸਥਾਂ, ਅਰਥਾਤ ਸ਼ਖ਼ਸੀ ਅਤੇ ਪੰਥਕ ਰੂਪਾਂ ਵਿਚ ਗੁਰੂ ਇਕੋ ਹੈ ਅਤੇ ਸਦਾ ਜੀਉਂਦਾ ਜਾਗਦਾ ਹੈ। ਇਹ ਹੋ ਨਹੀਂ ਸਕਦਾ ਕਿ ਗੁਰੂ ਆਪਣੀ ਮੌਜੂਦਗੀ ਵਿਚ ਆਪਣੇ ਪੰਥ ਅੰਦਰ ਕੋਈ ਫ਼ਿਰਕਾ ਬਣਨ ਦੇਵੇ। ਗੁਰਬਾਣੀ ਅਤੇ ਇਤਿਹਾਸ ਤੋਂ ਵੀ ਇਹੋ ਗੱਲ ਸਿੱਧ ਹੁੰਦੀ ਹੈ ਕਿ ਗੁਰੂ ਜੀ ਨੇ ਆਪਣੇ ਹੁੰਦਿਆਂ ਸਿੱਖਾਂ ਵਿਚ ਵੱਖਰੇ-ਵੱਖਰੇ ਸੈਂਟਰ ਨਹੀਂ ਬਣਨ ਦਿੱਤੇ। ਜੋ ਕੋਈ ਆਦਮੀ ਗੁਰੂ ਜੀ ਤੋਂ ਕਿਸੇ ਅਸੂਲ ਉੱਤੇ ਵਖੇਵਾਂ ਦਸਦਾ ਜਾਂ ਕਿਸੇ ਗੱਲ ਵਿਚ ਗੁਰੂ ਜੀ ਤੋਂ ਉਲਟ ਚੱਲਣ ਦਾ ਹੀਆ ਕਰਦਾ, ਉਹ ਸਿੱਖੀ ਦੇ ਦਾਇਰੇ ਅੰਦਰ ਨਹੀਂ ਸੀ ਰਹਿ ਸਕਦਾ। ਜੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ "ਪੁਤ੍ਰੀ ਕਉਲੁ ਨ ਪਾਲਿਓ" ਤਾਂ ਉਨ੍ਹਾਂ ਨੂੰ ਵਾਰ ਸੱਤਾ ਵਿਚ "ਦਿਲਿ ਖੋਟੈ ਆਕੀ ਫਿਰਨਿ੍' ਕਰਕੇ ਦੱਸਿਆ ਗਿਆ ਅਤੇ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਕਿ "ਧੁਰਿ ਮਾਰੇ ਪੂਰੈ ਸਤਿਗੁਰੂ (ਨਾਨਕ ਜੀ ਨੇ) ਸੇਈ ਹੁਣਿ ਸਤਿਗੁਰਿ ਮਾਰੇ॥...ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ।" ਗੁਰੂ ਰਾਮਦਾਸ ਜੀ ਫੁਰਮਾਂਦੇ ਹਨ ਕਿ "ਜਿ ਬਿਨੁ ਸਤਿਗੁਰ ਸੇਵੇ ਆਪੁ ਹਣਾਇਦੇ ਤਿਨ ਅੰਦਰਿ ਕੂੜੁ ਫਿਟੁ ਫਿਟੁ ਮੁਹ ਫਿਕੇ॥ ਓਇ ਬੋਲੇ ਕਿਸੈ ਨ ਭਾਵਨੀ ਮੁਹ ਕਾਲੇ ਸਤਿਗੁਰ ਤੇ ਚੁਕੇ॥" ਇਹੋ ਜਿਹੇ ਆਦਮੀ ਪਾਸੋਂ "ਗੁਰਮੁਖਿ ਹੋਇ ਸੁ ਅਲਿਪਤੋ ਵਰਤੈ ਓਸ ਦਾ ਪਾਸੁ ਛਡਿ ਗੁਰ ਪਾਸਿ ਬਹਿ ਜਾਇਆ ॥" ਇਸ ਤਰ੍ਹਾਂ ਨਾਲ ਸਿੱਖ ਉਸ ਦਾ ਬਾਈਕਾਟ ਕਰਦੇ ਸਨ:

*ਵਿਣੁ ਸਤਿਗੁਰ ਕੇ ਹੁਕਮੈ ਜਿ ਗੁਰਸਿਖਾਂ ਪਾਸਹੁ ਕੰਮੁ ਕਰਾਇਆ ਲੋੜੇ*
*ਤਿਸੁ ਗੁਰਸਿਖੁ ਫਿਰਿ ਨੇੜਿ ਨ ਆਵੈ ॥ (ਵਾਰ ਗਉੜੀ ਮ: ੪, ਪੰਨਾ ੩੧੭)*

ਇਸੇ ਤਰ੍ਹਾਂ ਮੀਣੇ, ਧੀਰਮਲੀਏ, ਰਾਮਰਾਈਏ ਆਦਿ ਨਾ ਕੇਵਲ ਸਿੱਖੀ ਤੋਂ ਬਾਹਰ ਸਨ, ਸਗੋਂ ਸਿੱਖਾਂ ਨੂੰ ਉਸ ਸਮੇਂ ਤੋਂ ਲੈ ਕੇ ਹੁਣ ਤੱਕ ਉਨ੍ਹਾਂ ਦੀ ਸੰਗਤ ਕਰਨ ਤੋਂ ਵਰਜਿਆ ਜਾਂਦਾ ਹੈ।

## ਉਦਾਸੀ

ਤੁਸੀਂ ਕਹੋਗੇ ਫਿਰ ਉਦਾਸੀ ਕੀ ਹਨ ? ਕੀ ਉਹ ਅੱਡ ਫ਼ਿਰਕਾ ਨਹੀਂ ? ਉਨ੍ਹਾਂ ਦਾ ਇਤਿਹਾਸ ਅਤੇ ਵਰਤਣ ਵੇਖਣ ਤੋਂ ਤਾਂ ਇਹੋ ਪਤਾ ਲੱਗਦਾ ਹੈ ਕਿ ਉਹ ਫ਼ਿਰਕਾ ਨਹੀਂ।

(੧) ਪਹਿਲਾਂ ਤਾਂ ਗੁਰੂ ਗ੍ਰੰਥ ਸਾਹਿਬ ਤੋਂ ਹੀ ਸਿੱਧ ਹੁੰਦਾ ਹੈ ਕਿ ਬਾਬਾ ਸ੍ਰੀ ਚੰਦ ਨੂੰ ਗੁਰਿਆਈ ਨਹੀਂ ਮਿਲੀ, ਸਗੋਂ ਉਨ੍ਹਾਂ ਨੂੰ ਛੱਡ ਕੇ ਭਾਈ ਲਹਿਣਾ ਜੀ ਨੂੰ ਮਿਲੀ: "ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ", "ਪੁਤ੍ਰੀ ਕਉਲੁ ਨ ਪਾਲਿਓ" ਅਤੇ ਲਹਿਣਾ ਜੀ "ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ", ਇਸ ਲਈ ਜਾਂ "ਸੁਧੋਸੁ ਤਾਂ ਲਹਣਾ ਟਿਕਿਓਨੁ॥" ਭੱਟਾਂ ਦੇ ਸਵਯੇ ਅਤੇ ਦਸਮ ਪਾਤਸ਼ਾਹ ਜੀ ਦੀ ਬਾਣੀ ਤੋਂ ਵੀ ਇਹੋ ਸਿੱਧ ਹੁੰਦਾ ਹੈ। ਸਿੱਖਾਂ ਦੀ ਅਰਦਾਸ ਦੀ ਮੁਢਲੀ ਪਉੜੀ ਵਿਚ ਵੀ, ਜੋ ਉਦਾਸੀ ਲੋਕ ਮੰਨਦੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਉਪਰੰਤ ਗੁਰੂ ਅੰਗਦ ਦੇਵ ਜੀ ਨੂੰ ਹੀ ਮੰਨਿਆ ਹੈ। ਇਸੇ ਤਰ੍ਹਾਂ ਦੂਜੇ ਪਾਤਸ਼ਾਹ ਨੇ ਆਪਣੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਸ ਨੂੰ ਛੱਡ ਕੇ (ਗੁਰੂ) ਅਮਰਦਾਸ ਜੀ ਨੂੰ ਗੁਰਿਆਈ ਸੌਂਪੀ:-

*ਸਤਿਗੁਰ ਕੀ ਵਡਿਆਈ ਸਤਿਗੁਰਿ ਦਿਤੀ ਧੁਰਹੁ ਹੁਕਮੁ ਬੁਝਿ ਨੀਸਾਣੁ ॥*
*ਪੁਤੀ ਭਾਤੀਈ ਜਾਵਾਈ ਸਕੀ ਅਗਹੁ ਪਿਛਹੁ ਟੋਲਿ ਡਿਠਾ*
*ਲਾਹਿਓਨੁ ਸਭਨਾ ਕਾ ਅਭਿਮਾਨੁ ॥*

*(ਵਾਰ ਬਿਲਾਵਲ ਮ: ੪, ਪੰਨਾ ੮੫੩)*

ਇਸੇ ਤਰ੍ਹਾਂ ਚੌਥੀ ਪਾਤਸ਼ਾਹੀ ਤੋਂ ਲੈ ਦਸਮ ਪਾਤਸ਼ਾਹ[੧] ਤੱਕ ਗੁਰਿਆਈ

*੧. ਕਈ ਲੋਕ ਕਹਿੰਦੇ ਹਨ ਕਿ ਅਸੀਂ ਪਹਿਲੇ ਨੌਂ ਗੁਰੂ ਸਾਹਿਬਾਨ ਨੂੰ ਮੰਨਦੇ ਹਾਂ, ਦਸਮ ਪਾਤਸ਼ਾਹ ਨੂੰ ਨਹੀਂ ਮੰਨਦੇ। ਇਹ ਭੁੱਲ ਉੱਕੀ ਨਵੀਂ ਅਤੇ ਮੌਜੂਦਾ ਖਿਚੋ-ਖਿਚੀ ਦਾ ਸਿੱਟਾ ਹੈ। ਨਹੀਂ ਤਾਂ ਸਾਰਾ ਇਤਿਹਾਸ ਰੱਦ ਕਰਨਾ ਪਏਗਾ। ਅਰਦਾਸ ਜੋ ਹੁਣ ਤਕ ਉਦਾਸੀ ਕਰਦੇ ਆਏ ਹਨ, ਉਸ ਵਿਚ ਦਸਮੇਸ਼ ਜੀ ਨੂੰ ਗੁਰਾਂ ਦੀ ਲੜੀ ਵਿਚ ਦੱਸਿਆ ਹੈ। ਗੁਰੂ ਤੇਗ ਬਹਾਦਰ ਸਾਹਿਬ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਸਮ ਪਾਤਸ਼ਾਹ ਨੂੰ ਗੁਰੂ ਕਰਕੇ ਦੱਸ ਗਏ ਹਨ ਜਿਸ ਵਿੱਚ ਗੁਰੂ ਗੋਬਿੰਦ ਅਵਿਨਾਸੀ ਜੋਤ ਦੇ ਧਾਰਨੀ ਦਾ ਵੀ ਸੰਕੇਤ ਹੈ—"ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ॥" ਫਿਰ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਵਾਲਾ ਕਦੀ ਵੀ ਦਸਮ ਪਾਤਸ਼ਾਹ ਦੀ ਗੁਰਿਆਈ ਤੋਂ ਮੁਨਕਰ ਨਹੀਂ ਹੋ ਸਕਦਾ, ਸਗੋਂ ਜੋ ਵੀ ਕੋਈ ਆਦਮੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਦਾ ਹੈ ਉਹ ਉਨ੍ਹਾਂ ਦੀ ਗੱਦੀ ਉੱਤੇ ਆਏ ਕਿਸੇ ਗੁਰੂ ਦੇ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ,* ☞

ਸਿੱਖਾਂ ਪੁੱਤਰਾਂ ਨੂੰ ਘੋਖ ਕੇ, ਜੋ ਲਾਇਕ ਹੁੰਦਾ ਸੀ, ਉਸ ਨੂੰ ਦਿੱਤੀ ਜਾਂਦੀ ਰਹੀ। ਉਨ੍ਹਾਂ ਵਿਚੋਂ ਉਦਾਸੀ ਕੋਈ ਵੀ ਨਹੀਂ ਸੀ ਅਤੇ ਨਾ ਇਨ੍ਹਾਂ ਦੇ ਹੁੰਦਿਆਂ ਕਿਸੇ ਹੋਰ ਨੂੰ ਗੁਰੂ ਮੰਨਿਆਂ ਜਾਂਦਾ ਰਿਹਾ। ਗੁਰੂ ਅਮਰਦਾਸ ਜੀ ਦੇ ਸਮੇਂ ਕੁਝ ਕੁ ਸਿੱਖ ਸਿੱਧੇ ਰਸਤੇ ਤੋਂ ਖਿੜਕਣ ਲੱਗੇ ਸਨ, ਗੁਰੂ ਸਾਹਿਬ ਨੇ ਝੱਟ ਉਨ੍ਹਾਂ ਨੂੰ ਠਲ੍ਹ ਲਿਆ ਅਤੇ ਹੁਕਮ ਦਿੱਤਾ ਕਿ :

*ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ ॥੧੩॥*

*(ਆਸਾ ਪਟੀ ਮ: ੩, ਪੰਨਾ ੪੩੫)*

*ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥ (ਪੰਨਾ ੯੨੦)*

ਗੁਰੂ ਰਾਮਦਾਸ ਜੀ ਨੇ ਵਾਰ ਗਉੜੀ ਆਦਿਕ ਬਾਣੀਆਂ ਵਿਚ ਗੁਰੂ ਵੱਲੋਂ ਵਿਗੜਦੇ ਸਿੱਖਾਂ ਨੂੰ ਡਾਂਟਿਆ ਅਤੇ ਉਨ੍ਹਾਂ ਨੂੰ ਓਪਰੀਆਂ ਟੋਲੀਆਂ ਵਿਚ ਬਹਿਣ ਤੋਂ ਵਰਜਿਆ। ਇਸ ਲਈ ਤੁਰਤ ਹੀ ਲੋਕ ਬੇਮੁਖ ਹੋਣ ਤੋਂ ਪਰਤ ਆਏ ਅਤੇ ਇਸ ਖੁਸ਼ੀ ਵਿਚ ਗੁਰੂ ਜੀ ਨੇ ਵਾਰ ਗਉੜੀ ਵਿਚ ਇਹ ਸ਼ਬਦ ਉਚਾਰਿਆ :

*ਜਿਨ ਕਉ ਆਪਿ ਦੇਇ ਵਡਿਆਈ*
*ਜਗਤੁ ਭੀ ਆਪੇ ਆਣਿ ਤਿਨ ਕਉ ਪੈਰੀ ਪਾਏ ॥*
*ਡਰੀਐ ਤਾਂ ਜੇ ਕਿਛੁ ਆਪ ਦੂ ਕੀਚੈ*
*ਸਭੁ ਕਰਤਾ ਆਪਣੀ ਕਲਾ ਵਧਾਏ ॥*
*ਦੇਖਹੁ ਭਾਈ ਏਹੁ ਅਖਾੜਾ ਹਰਿ ਪ੍ਰੀਤਮ ਸਚੇ ਕਾ*
*ਜਿਨਿ ਆਪਣੈ ਜੋਰਿ ਸਭਿ ਆਣਿ ਨਿਵਾਏ ॥ (ਪੰਨਾ ੩੦੮)*

ਇਸ ਤੋਂ ਉਪਰੰਤ ਅੱਠਵੇਂ ਗੁਰੂ ਜੀ ਦੇ ਜੋਤੀ ਜੋਤਿ ਸਮਾਉਣ ਸਮੇਂ ਬਾਬੇ

---

*☞ ਕਿਉਂਕਿ ਸਾਰੇ ਗੁਰੂ ਸਾਹਿਬਾਨ ਆਪਣੇ ਸਵਾਸ ਹੁੰਦਿਆਂ ਆਪਣੇ ਜਾਨਸ਼ੀਨ ਨੂੰ ਅਸਥਾਪਨ ਕਰਦੇ ਸਨ ਅਤੇ ਉਸ ਦੇ ਅੱਗੇ ਆਪ ਮੱਥਾ ਟੇਕ ਕੇ ਸਿੱਖਾਂ ਕੋਲੋਂ ਟਿਕਾਂਦੇ ਸਨ। ਭਾਈ ਲਹਿਣੇ ਨੂੰ "ਸਹਿ ਟਿਕਾ ਦਿਤੋਸੁ ਜੀਵਦੈ॥" "ਗੁਰਿ ਚੇਲੇ ਰਹਰਾਸਿ ਕੀਈ ਨਾਨਕ ਸਲਾਮਤਿ ਥੀਵਦੈ॥" (ਵਾਰ ਸਤਾ ਤੇ ਬਲਵੰਡ)। ਗੁਰੂ ਅਮਰਦਾਸ ਜੀ ਨੂੰ "ਹੋਦੈ ਬਹਿ ਟਿਕਿਆ" (ਮ: ੪ ਵਾਰ ਗਉੜੀ) ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥ ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥" (ਸਦੁ) ਇਸੇ ਤਰ੍ਹਾਂ ਹੋਰ ਗੁਰੂ ਸਾਹਿਬਾਨ ਗੱਦੀ ਉੱਤੇ ਬੈਠੇ। ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਮੰਨਦਾ ਹੈ ਉਹ ਉਨ੍ਹਾਂ ਦੇ ਅੰਤਮ ਹੁਕਮ ਨੂੰ ਜ਼ਰੂਰ ਮੰਨ ਕੇ ਗੁਰੂ ਅੰਗਦ ਸਾਹਿਬ ਨੂੰ ਗੁਰੂ ਕਰਕੇ ਨਮਸਕਾਰ ਕਰੇਗਾ, ਨਹੀਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬੇ-ਮੁਖ ਹੋਵੇਗਾ। ਇਸੇ ਤਰ੍ਹਾਂ ਜੋ ਆਦਮੀ ਨੌਵੇਂ ਗੁਰੂ ਸਾਹਿਬ ਨੂੰ ਮੰਨਦਾ ਹੈ, ਉਸ ਲਈ ਜ਼ਰੂਰੀ ਹੈ ਕਿ ਜਿਸ ਤਰ੍ਹਾਂ ਉਨ੍ਹਾਂ ਨੇ ਪੰਜ ਪੈਸੇ ਰੱਖ ਕੇ ਦਸਮੇਸ਼ ਜੀ ਅੱਗੇ ਨਮਸਕਾਰ ਕੀਤੀ ਸੀ ਉਨ੍ਹਾਂ ਦਾ ਸਿੱਖ ਵੀ ਉਸੇ ਤਰ੍ਹਾਂ ਕਰੇ। ਨਹੀਂ ਤਾਂ ਉਹ ਨੌਵੇਂ ਗੁਰੂ ਸਾਹਿਬ ਤੋਂ ਵੀ ਇਨਕਾਰੀ ਹੋਵੇਗਾ।*

ਬਕਾਲੇ ਵਿਚ ਕਈ ਗੱਦੀਆਂ ਬਣਨ ਲੱਗੀਆਂ ਸਨ ਪਰ ਮੱਖਣ ਸ਼ਾਹ ਦੇ ਉੱਦਮ ਨਾਲ ਅਸਲੀ ਗੁਰੂ (ਗੁਰੂ ਤੇਗ਼ ਬਹਾਦਰ ਜੀ) ਲੱਭ ਪਏ ਅਤੇ ਪੰਥ ਖੇਰੂੰ-ਖੇਰੂੰ ਹੋਣ ਤੋਂ ਬਚ ਗਿਆ।

ਦੂਜੀ ਗੱਲ ਯਾਦ ਰੱਖਣ ਦੇ ਯੋਗ ਇਹ ਹੈ ਕਿ ਬਾਬਾ ਸ੍ਰੀ ਚੰਦ ਜੀ ਦਾ ਗੁਰੂ ਸਾਹਿਬ ਨਾਲ ਕੋਈ ਅਸੂਲੀ ਝਗੜਾ ਨਹੀਂ ਸੀ। ਉਨ੍ਹਾਂ ਨੂੰ ਇਕ ਜਾਤੀ ਜਾਂ ਭਾਈਚਾਰਕ ਰੋਸ ਸੀ, ਕਿ ਉਨ੍ਹਾਂ ਨੂੰ ਛੱਡ ਕੇ ਕਿਉਂ ਗੁਰੂ ਅੰਗਦ ਸਾਹਿਬ ਨੂੰ ਗੁਰਿਆਈ ਦਿੱਤੀ ਗਈ। ਉਹ ਵੀ ਉਨ੍ਹਾਂ ਨੂੰ ਭਰਮ ਸੀ ਕਿ ਸ਼ਾਇਦ ਗੁਰੂ ਸਾਹਿਬ ਬਿਰਧ ਅਵਸਥਾ ਹੋਣ ਕਰਕੇ ਭਾਈ ਲਹਿਣੇ ਦੀ ਸੇਵਾ ਉੱਤੇ ਮੋਹਿਤ ਹੋ ਗਏ ਅਤੇ ਪੁੱਤਰ ਦਾ ਹੱਕ ਖੋਹ ਲਿਆ। ਇਸ ਨੂੰ ਅਸੀਂ ਧਾਰਮਕ ਝਗੜਾ ਨਹੀਂ ਕਹਾਂਗੇ। ਹੋਰ ਵਾਹਿਗੁਰੂ, ਆਤਮਾ, ਸੰਸਾਰ, ਇਖਲਾਕ ਆਦਿਕ ਧਾਰਮਕ ਅਸੂਲਾਂ ਸਬੰਧੀ ਕੁਝ ਵਿਰੋਧਤਾ ਨਹੀਂ ਸੀ । ਸ੍ਰੀ ਚੰਦ ਜੀ ਆਪਣੇ ਪਿਤਾ ਜੀ ਦੀ ਬਾਣੀ ਪੜ੍ਹਦੇ, ਉਸੇ ਤਰ੍ਹਾਂ ਰੱਬ ਨੂੰ ਸਿਮਰਦੇ ਅਤੇ ਇਖ਼ਲਾਕ ਪਵਿੱਤਰ ਅਤੇ ਉੱਚਾ ਰੱਖਦੇ ਸਨ, ਉਨ੍ਹਾਂ ਦੀ ਕੋਈ ਸੰਪਰਦਾ ਨਹੀਂ ਸੀ ਅਤੇ ਨਾ ਕੋਈ ਚੇਲੇ ਸਨ। ਉਹ ਤਾਂ ਇਕਾਂਤ ਵਿਚ ਰਹਿੰਦੇ ਤੇ ਭਜਨ ਕਰਦੇ ਸਨ। ਗੁਰਿਆਈ ਬਾਬਤ ਰੋਸ ਵੀ ਜਦ ਤਕ ਜਵਾਨੀ ਸੀ, ਰਿਹਾ ; ਬਿਰਧ ਅਵਸਥਾ ਵਿਚ ਇਹ ਰੋਸ ਜਾਂਦਾ ਰਿਹਾ ਅਤੇ ਹੌਲੀ-ਹੌਲੀ ਆਪਣੇ ਪਿਤਾ ਜੀ ਦੀ ਜਾਨਸ਼ੀਨਾਂ ਵੱਲ ਝੁਕਦੇ ਗਏ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਨਿਮਰਤਾ ਅਤੇ ਮਿੱਠਤ ਨੂੰ ਵੇਖ ਕੇ ਉਨ੍ਹਾਂ ਨੂੰ ਨਿਸਚਾ ਹੋ ਗਿਆ ਕਿ ਗੁਰਤਾ ਦੇ ਯੋਗ ਅਸਲ ਵਿਚ ਇਹੋ ਸਨ। ਜਦ ਆਪਣੇ ਦੇਹਾਂਤ ਤੋਂ ਥੋੜ੍ਹਾ ਚਿਰ ਪਹਿਲਾਂ ਉਹ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਮਿਲੇ ਤਾਂ ਉਨ੍ਹਾਂ ਦੇ ਦਿਲ ਵਿਚ ਸਭ ਵਖੇਵਾਂ ਦੂਰ ਹੋ ਚੁੱਕਾ ਸੀ। 'ਸੂਰਜ ਪ੍ਰਕਾਸ਼' ਤੋਂ ਪਤਾ ਲੱਗਦਾ ਹੈ ਕਿ ਉਸ ਸਮੇਂ ਛੇਵੇਂ ਗੁਰੂ ਜੀ ਨਾਲ ਉਨ੍ਹਾਂ ਦੇ ਆਪਣੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਵੀ ਸਨ। ਬਾਬਾ ਸ੍ਰੀ ਚੰਦ ਜੀ ਵਿਚ ਬਰਾਦਰੀ ਵਾਲਾ ਪ੍ਰੇਮ ਮੁੜ ਜਾਗਿਆ ਅਤੇ ਪ੍ਰਸੰਨ ਹੋ ਕੇ ਕਿਹਾ ਕਿ 'ਬਾਬਾ ਜੀ, ਆਪ ਦੇ ਪੰਜ ਪੁੱਤਰ ਹਨ, ਕੀ ਸਾਨੂੰ ਇਕ ਵੀ ਨਹੀਂ ਦਿਉਗੇ ?' ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ ਕਿ ਮਹਾਰਾਜ ਜੀ! ਸਾਰੇ ਪੁੱਤਰ ਆਪ ਦੇ ਹੀ ਹਨ। ਅਸੀਂ ਸਭ ਤੋਂ ਵੱਡਾ ਪੁੱਤਰ ਆਪ ਦੀ ਭੇਟਾ ਕਰਦੇ ਹਾਂ। ਇਸ 'ਤੇ ਬਾਬਾ ਸ੍ਰੀ ਚੰਦ ਜੀ ਨੇ ਖੁਸ਼ ਹੋ ਕੇ ਕਿਹਾ ਕਿ ਇਹਦੇ ਲਈ ਕੁਝ ਆਪ ਅਸਾਥੋਂ ਮੰਗੋ, ਤਾਂ ਗੁਰੂ ਜੀ ਨੇ ਫੁਰਮਾਇਆ ਕਿ ਜੋ ਚੀਜ਼ ਆਪ ਚੰਗੀ ਸਮਝੋ ਦੇ ਦਿਉ। ਬਾਬਾ ਜੀ ਨੇ ਆਪਣੀ ਟੋਪੀ ਲਾਹ ਕੇ ਬਾਬਾ ਗੁਰਦਿੱਤਾ ਜੀ ਦੇ ਸਿਰ ਪਵਾਈ ਅਤੇ ਕਿਹਾ ਕਿ ਅਸੀਂ ਆਪਣੇ ਸੌ ਸਾਲ ਦਾ ਕਮਾਇਆ ਤਪ ਇਨ੍ਹਾਂ ਨੂੰ ਬਖ਼ਸ਼ਦੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਿਆਈ ਤਾਂ ਅੱਗੇ ਹੀ ਆਪ ਦੇ ਪਾਸ ਸੀ, ਸਾਡੇ ਪਾਸ ਕੇਵਲ ਫ਼ਕੀਰੀ ਸੀ, ਉਹ ਵੀ ਅੱਜ ਆਪ ਦੇ ਘਰ ਨੂੰ ਸੌਂਪਦੇ ਹਾਂ। ਬਸ, ਜੋ ਕੁਝ ਵਖੇਵਾਂ ਰਹਿੰਦਾ-ਖੂੰਹਦਾ ਸੀ, ਉਹ ਵੀ ਮੁੱਕ

ਗਿਆ। ਉਦਾਸੀ ਫ਼ਿਰਕੇ ਦੀ ਬੁਨਿਆਦ ਹੋਣ ਦੀ ਥਾਂ ਇਹ ਸਾਕਾ ਤਾਂ ਸਿੱਖੀ ਦੀ ਏਕਤਾ ਨੂੰ ਪੱਕਾ ਕਰਨ ਵਾਲਾ ਹੋਇਆ ਹੈ। ਜੇ ਉਦਾਸੀ ਕੋਈ ਫਿਰਕਾ ਹੁੰਦਾ ਤਾਂ ਗੁਰੂ ਜੀ ਆਪਣੇ ਹੱਥੀਂ ਆਪਣੇ ਪੁੱਤਰ ਨੂੰ ਅੱਡ ਫ਼ਿਰਕੇ ਵਿਚ ਰਲਣ ਨਾ ਦਿੰਦੇ।

ਇਹ ਬਾਬਾ ਗੁਰਦਿੱਤਾ ਜੀ ਗ੍ਰਿਹਸਤੀ ਸਨ, ਯੋਧਾ ਸਨ, ਨਾਲ ਹੀ ਭਗਤ ਸਨ। ਇਨ੍ਹਾਂ ਦਾ ਰੂਪ ਰੰਗ ਸ੍ਰੀ ਗੁਰੂ ਨਾਨਕ ਦੇਵ ਜੀ ਵਾਂਗ ਸੀ, ਜਿਸ ਕਰਕੇ ਪੀਰ ਬੁੱਢਣ ਸ਼ਾਹ ਨੇ ਇਨ੍ਹਾਂ ਨੂੰ ਬਾਬਾ ਜੀ ਕਰਕੇ ਸੱਦਿਆ ਸੀ ਅਤੇ ਉਸ ਸਮੇਂ ਤੋਂ ਲੈ ਕੇ ਉਨ੍ਹਾਂ ਨੂੰ ਗੁਰੂ ਜੀ ਆਪ ਅਤੇ ਸਿੱਖ ਸਾਰੇ ਬਾਬਾ ਜੀ ਕਰਕੇ ਪੁਕਾਰਦੇ ਸਨ। ਛੇਵੇਂ ਪਾਤਸ਼ਾਹ ਨੇ ਇਨ੍ਹਾਂ ਨੂੰ ਸਿੱਖੀ ਦੇ ਪ੍ਰਚਾਰ ਦੇ ਕੰਮਾਂ ਦਾ ਚਾਰਜ ਦਿੱਤਾ। ਇਤਿਹਾਸ ਤੋਂ ਮਾਲੂਮ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਉਪਰੰਤ ਦੂਰ-ਦੂਰ ਜਾ ਕੇ ਪ੍ਰਚਾਰ ਕਰਨਾ ਰੁਕ ਗਿਆ ਸੀ ਕਿਉਂਕਿ ਸਿੱਖਾਂ ਦੀ ਤਕੜੀ ਕੌਮ ਨੂੰ ਵੇਖ ਕੇ ਚਾਰੇ ਪਾਸਿਉਂ ਦੁਸ਼ਮਣੀ ਅਤੇ ਈਰਖਾ ਆ ਇਕੱਠੀ ਹੋਈ ਸੀ ਅਤੇ ਗੁਰੂ ਸਾਹਿਬਾਨ ਨੇ ਜਿਸ ਤਾਕਤ ਨੂੰ ਪੈਦਾ ਕੀਤਾ ਸੀ, ਉਸ ਦੀ ਸੰਭਾਲ ਲਈ ਉਨ੍ਹਾਂ ਨੂੰ ਬਹੁਤ ਸਾਰਾ ਤ੍ਰਾਣ ਪੰਜਾਬ ਵਿਚ ਹੀ ਖਰਚ ਕਰਨਾ ਪਿਆ। ਛੇਵੇਂ ਗੁਰੂ ਜੀ ਨੇ ਜ਼ੁਲਮ ਨੂੰ ਰੋਕਣ ਦਾ ਪੱਕਾ ਪ੍ਰਬੰਧ ਕਰ ਕੇ ਨਾਲ ਹੀ ਦੇਸ਼ ਅਤੇ ਪ੍ਰਦੇਸ ਵਿਚ ਸਿੱਖੀ ਪ੍ਰਚਾਰ ਦੀ ਰੌਂ ਨੂੰ ਤਾਜ਼ਾ ਕਰਨ ਦਾ ਉਪਰਾਲਾ ਕੀਤਾ। ਆਪ ਵੀ ਦੂਰ-ਦੂਰ ਨਾਨਕਮਤੇ ਤੀਕ ਗਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸੰਗਤਾਂ ਨੂੰ ਸੁਰਜੀਤ ਕੀਤਾ। ਸਮੇਂ ਦੇ ਰਾਜ ਵਲੋਂ ਔਕੜਾਂ ਵਧਦੀਆਂ ਗਈਆਂ, ਜਿਨ੍ਹਾਂ ਨੂੰ ਦੂਰ ਕਰਨ ਲਈ ਬਹੁਤ ਸਮਾਂ ਜੰਗਾਂ ਵਿਚ ਕਟੀਣ ਲੱਗਾ। ਇਸ ਲਈ ਗੁਰੂ ਜੀ ਨੇ ਪ੍ਰਚਾਰ ਦਾ ਕੰਮ ਬਾਬਾ ਗੁਰਦਿੱਤਾ ਜੀ ਨੂੰ ਸੌਂਪਿਆ ਅਤੇ ਉਨ੍ਹਾਂ ਨੂੰ ਹੁਕਮ ਦਿੱਤਾ ਕਿ ਇਸ ਕੰਮ ਲਈ ਚਾਰ ਮਸੰਦ ਬਣਾਉਣ। ਇਨ੍ਹਾਂ ਦੇ ਨਾਂ ਇਹ ਸਨ: ਫੂਲ, ਗੋਇੰਦਾ, ਅਲਮਸਤ ਅਤੇ ਬਾਲੂ ਹਸਨਾ[੧]। ਇਨ੍ਹਾਂ ਚੌਹਾਂ ਨੇ ਬਹੁਤ ਪ੍ਰਚਾਰ ਕੀਤਾ। ਇਨ੍ਹਾਂ ਨੇ ਜੋ ਚਾਰ ਪ੍ਰਚਾਰ ਦੇ ਸੈਂਟਰ ਬਣਾਏ, ਉਨ੍ਹਾਂ ਨੂੰ 'ਧੂੰਏਂ' ਕਹਿੰਦੇ ਹਨ। ਇਹ ਕਿਹੜੀ ਸਿੱਖੀ ਦਾ ਪ੍ਰਚਾਰ ਕਰਦੇ ਹੋਣਗੇ ? ਕੀ ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬੇ ਗੁਰਦਿੱਤੇ ਨੂੰ ਜਾਂ ਇਨ੍ਹਾਂ ਨੂੰ ਕਿਹਾ ਹੋਣਾ ਹੈ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਸਿੱਖੀ ਦਾ ਪ੍ਰਚਾਰ ਕਰਦੇ ਹਾਂ, ਤੁਸੀਂ ਇਸ ਤੋਂ ਅੱਡ ਕੁਝ ਹੋਰ ਪਏ ਸਿਖਾਉ ? ਇਨ੍ਹਾਂ ਤੋਂ ਬਿਨਾਂ ਉਦਾਸੀਆਂ ਦੇ ਕਈ ਹੋਰ ਪ੍ਰਚਾਰ ਸੈਂਟਰ ਸਨ, ਜਿਨ੍ਹਾਂ ਨੂੰ 'ਬਖ਼ਸ਼ਿਸ਼ਾਂ' ਆਖਦੇ ਹਨ। ਉਹ ਇਹ ਹਨ:

*(੧) ਭਗਤ ਭਗਵਾਨ ਕੇ- ਭਗਤ ਗਿਰ ਨਾਮੇ ਇਕ ਸੰਨਿਆਸੀ ਸਾਧੂ ਆਪਣੇ ਸੰਗੀਆਂ ਸਮੇਤ ਗੁਰੂ ਹਰਿ ਰਾਇ ਸਾਹਿਬ ਪਾਸ ਆਇਆ, ਦਰਸ਼ਨ ਕਰਕੇ*

---

*੧. ਇਨ੍ਹਾਂ ਦਾ ਨਾਂ ਹਸਨਾ ਇਸ ਲਈ ਸੀ ਕਿ ਜਦ ਬਾਬਾ ਜੀ ਨੇ ਸੇਲੀ ਟੋਪੀ ਅਤੇ ਲੰਮਾ ਚੋਲਾ (ਜਿਨ੍ਹਾਂ ਨਾਲ ਗੁਰੂ ਨਾਨਕ ਸਾਹਿਬ ਵਾਲਾ ਉਦਾਸੀ ਰੂਪ ਬਣਾ ਕੇ ਪੀਰ ਬੁੱਢਣ ਸ਼ਾਹ ਪਾਸ ਗਏ ਸਨ) ਆਪਣੇ ਮਸੰਦਾਂ ਨੂੰ ਪਵਾਇਆ ਤਾਂ ਬਾਲੂ ਜੀ ਹੱਸ ਪਏ ਸਨ।*

ਸਿੱਖੀ ਧਾਰਨ ਕਰਨ ਦੀ ਚਾਹ ਹੋਈ, ਤਾਂ ਗੁਰੂ ਜੀ ਨੇ ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੋਤਰੇ ਬਾਬਾ ਧਰਮ ਚੰਦ ਪਾਸ ਡੇਹਰੇ ਭੇਜਿਆ। ਉਥੋਂ ਸਿੱਖੀ ਦੀ ਵਡਿਆਈ ਸਿੱਖ ਕੇ ਮੁੜ ਗੁਰੂ ਜੀ ਪਾਸ ਆਇਆ ਤੇ ਆਪਣੇ ਸੰਗੀਆਂ ਸਮੇਤ ਸਿੱਖ ਬਣਿਆ। ਨਾਂ ਭਗਤ ਭਗਵਾਨ ਹੋਇਆ। ਗੁਰੂ ਜੀ ਨੇ ਉਸ ਨੂੰ ਪੂਰਬ ਵੱਲ ਪ੍ਰਚਾਰ ਕਰਨ ਲਈ ਭੇਜਿਆ, ਜਿਥੇ ਉਨ੍ਹਾਂ ਦੇ ੩੬੦ ਦੇ ਕਰੀਬ ਪ੍ਰਚਾਰ ਦੇ ਸੈਂਟਰ ਬਣੇ, ਜੋ ਹੁਣ ਤਕ ਮੌਜੂਦ ਹਨ। ਇਹ ਪ੍ਰਚਾਰ ਕਿਹੜੀ ਸਿੱਖੀ ਦਾ ਕਰਦਾ ਹੋਊ ? ਗੁਰੂ ਹਰਿ ਰਾਇ ਸਾਹਿਬ ਅਤੇ ਬਾਬਾ ਧਰਮ ਚੰਦ (ਜੋ ਉਦਾਸੀ ਨਹੀਂ ਸੀ) ਵਾਲੀ ਸਿੱਖੀ ਦਾ !

(੨) ਸੰਗਤ ਸਾਹਿਬ ਕੇ- ਭਾਈ ਫੇਰੂ ਗੁਰੂ ਹਰਿ ਰਾਇ ਸਾਹਿਬ ਦੀ ਸੇਵਾ ਕਰਦਾ ਰਿਹਾ ਅਤੇ ਗੁਰੂ ਜੀ ਤੋਂ ਬਖ਼ਸ਼ਿਸ਼ ਲੈ ਕੇ ਲੰਮੇ ਦੇਸ਼ ਵਿਚ ਸਿੱਖੀ ਫੈਲਾਉਣ ਲਈ ਪ੍ਰਚਾਰਕ ਮੁਕੱਰਰ ਹੋਇਆ। ਜਦ ਦਸਮ ਪਾਤਸ਼ਾਹ ਨੇ ਕਈ ਪ੍ਰਚਾਰਕ (ਮਸੰਦਾਂ) ਦੀਆਂ ਭੈੜੀਆਂ ਵਾਦੀਆਂ ਵੇਖ ਕੇ ਉਨ੍ਹਾਂ ਨੂੰ ਦਾੜ੍ਹੀਉਂ ਪਕੜ ਲਿਆਉਣ ਦਾ ਹੁਕਮ ਦਿੱਤਾ ਤਾਂ ਭਾਈ ਫੇਰੂ ਵੀ ਆਪਣੀ ਦਾੜ੍ਹੀ ਆਪਣੇ ਹੱਥਾਂ ਨਾਲ ਪਕੜ ਤੋੜ ਅਨੰਦਪੁਰ ਸਾਹਿਬ ਪੁੱਜਾ। ਗੁਰੂ ਜੀ ਨੇ ਵੇਖ ਕੇ ਗਲੇ ਲਾਇਆ ਅਤੇ ਆਖਿਆ ਧੰਨ ਸੱਚੀ ਦਾੜ੍ਹੀ! ਨਾਲੇ ਆਪਣੀ ਅੱਧੀ ਦਸਤਾਰ ਦੇ ਕੇ 'ਸੰਗਤ ਸਾਹਿਬ' ਦਾ ਖ਼ਿਤਾਬ ਬਖ਼ਸ਼ਿਆ ਅਤੇ ਰਾਵੀ ਅਤੇ ਬਿਆਸ ਦੇ ਵਿਚਕਾਰਲੇ ਇਲਾਕੇ ਵਿਚ ਪ੍ਰਚਾਰ ਕਰਨ ਦਾ ਹੁਕਮ ਦਿੱਤਾ। ਇਹ ਕਿਹੜੀ ਸਿੱਖੀ ਦਾ ਪ੍ਰਚਾਰ ਕਰਦਾ ਹੋਊ ? ਉਹੋ ਜਿਸ ਦਾ ਸਤਵੇਂ ਅਤੇ ਦਸਵੇਂ ਗੁਰੂ ਜੀ ਪ੍ਰਚਾਰ ਕਰਦੇ ਹੁੰਦੇ ਸਨ।

(੩) ਰਾਮਦਾਸ ਕੇ- ਇਹ ਬਖ਼ਸ਼ਿਸ਼ ਗੁਰੂ ਤੇਗ ਬਹਾਦਰ ਸਾਹਿਬ ਨੇ ਬਾਬੇ ਗੁਰਦਿੱਤੇ ਨੂੰ ( ਜੋ ਬਾਬੇ ਬੁੱਢਾ ਜੀ ਦਾ ਪੜੋਤਾ ਸੀ) ਕੀਤੀ ਸੀ। ਇਸ ਦੇ ਪ੍ਰਚਾਰ ਸੈਂਟਰ ਰਾਮਦਾਸ, ਮੁਰਾਦਾਬਾਦ, ਨੈਣਾਕੋਟ, ਤੇਜੇ ਆਦਿ ਥਾਂਵਾਂ ਵਿਚ ਬਣੇ।

(੪) ਬਖਤ ਮੱਲ ਕੇ- ਬਖਤ ਮੱਲ ਗੁਰੂ ਦਸਮੇਸ਼ ਜੀ ਦੇ ਸਮੇਂ ਮਸੰਦ ਸੀ। ਜਦ ਗੁਰੂ ਜੀ ਨੇ ਮਸੰਦਾਂ ਨੂੰ ਉਨ੍ਹਾਂ ਦੇ ਕੁਕਰਮਾਂ ਬਦਲੇ ਦੰਡ ਦਿੱਤੇ ਤਾਂ ਇਹ ਮਸੰਦ ਤੀਵੀਂ ਦਾ ਵੇਸ ਕਰ ਕੇ, ਗੁਰੂ ਜੀ ਦੇ ਮਹਿਲਾਂ ਵਿਚ ਆ ਲੁਕਿਆ ਅਤੇ ਮਾਤਾ ਜੀ ਦੀ ਸਿਫ਼ਾਰਸ਼ ਕਰਨ ਤੇ ਗੁਰੂ ਜੀ ਨੇ ਬਖ਼ਸ਼ ਦਿੱਤਾ। ਚੱਕ ਵਿਚ ਉਸ ਦੀ ਗੱਦੀ ਵਾਲੇ ਹੁਣ ਤਾਈਂ ਹੱਥਾਂ ਵਿਚ ਚੂੜੀਆਂ ਪਾਉਂਦੇ ਹਨ।

(੫) ਮੀਂਹ ਸਾਹਿਬ ਕੇ- ਇਹ ਸਿੱਖ ਗੁਰੂ ਤੇਗ ਬਹਾਦਰ ਜੀ ਦੀਆਂ ਸੰਗਤਾਂ ਨੂੰ ਪਾਣੀ ਪਿਲਾਉਂਦਾ ਹੁੰਦਾ ਸੀ। ਇਕ ਦਿਨ ਇਸ ਨੇ ਇਤਨਾ ਪਾਣੀ ਵਰਸਾਇਆ ਕਿ ਗੁਰੂ ਜੀ ਨੇ ਪ੍ਰਸੰਨ ਹੋ ਕੇ ਇਸ ਨੂੰ ਮੀਂਹ ਸਾਹਿਬ ਦਾ ਖ਼ਿਤਾਬ ਦਿੱਤਾ ਅਤੇ

*ਆਪਣੀ ਸੇਲੀ ਟੋਪੀ ਅਤੇ ਚੋਲਾ ਦੇ ਕੇ ਧਮਧਾਨ ਵਿਚ ਪ੍ਰਚਾਰਕ ਬਿਠਾਇਆ ਅਤੇ ਲੋਹ ਅਤੇ ਨਗਾਰਾ ਬਖ਼ਸ਼ਿਆ। ਫਿਰ ਦਸਮੇਸ਼ ਜੀ ਨੇ ਸੇਵਾ ਅਤੇ ਪ੍ਰੇਮ ਵੇਖ ਕੇ ਇਸ ਨੂੰ ਨਿਸ਼ਾਨ ਸਾਹਿਬ ਅਤੇ ਆਪਣੀ ਅੱਧੀ ਦਸਤਾਰ ਬਖ਼ਸ਼ੀ।*

*(੬) ਅਜੀਤ ਮੱਲ ਕੇ- ਇਹ ਫਤਹਪੁਰ ਵਿਚ ਦਸਮ ਪਾਤਸ਼ਾਹ ਦਾ ਮਸੰਦ ਸੀ।*

*(੭) ਦਖਣੀ ਰਾਇ ਕੇ- ਦਖਣੀ ਰਾਇ ਪਟਿਆਲੇ ਵਿਚ ਘਰਾਚੋਂ ਅਤੇ ਢਿਲਵਾਂ ਆਦਿ ਵਿਚ ਪ੍ਰਚਾਰ ਕਰਦਾ ਸੀ।*

ਇਹ ਮਲੂਮ ਕਰਨਾ ਕਠਿਨ ਨਹੀਂ ਕਿ ਇਹ ਲੋਕ ਪ੍ਰਚਾਰ ਕਿਸ ਤਰ੍ਹਾਂ ਦੀ ਸਿੱਖੀ ਦਾ ਕਰਦੇ ਹੋਣਗੇ ? ਸਾਰਿਆਂ ਨੂੰ ਵਰ ਜਾਂ ਬਖ਼ਸ਼ਿਸ਼ ਗੁਰੂ ਸਾਹਿਬਾਨ ਦੀ ਸੀ ਅਤੇ ਉਨ੍ਹਾਂ ਨਾਲ ਹੀ ਸਬੰਧ ਸੀ।

ਇਨ੍ਹਾਂ ਤੋਂ ਬਿਨਾਂ ਹੋਰਨਾਂ ਨੂੰ ਵੀ ਪ੍ਰਚਾਰ ਕਰਨ ਲਈ ਬਖ਼ਸ਼ਿਸ਼ਾਂ ਹੋਈਆਂ।

## ਨਿਰਮਲੇ ਸਿੱਖ

ਗੁਰੂ ਸਾਹਿਬਾਨ ਦੇ ਸਮੇਂ ਲੋੜ ਅਨੁਸਾਰ ਪ੍ਰਚਾਰਕ ਬਣਾਏ ਜਾਂਦੇ ਰਹੇ। ਪਹਿਲਾਂ ਮੰਜੀਆਂ ਥਾਪੀਆਂ ਗਈਆਂ, ਫਿਰ ਮਸੰਦ ਬਣੇ, ਜਿਨ੍ਹਾਂ ਦਾ ਕੰਮ ਪ੍ਰਚਾਰ ਤੋਂ ਬਿਨਾਂ ਗੁਰੂ ਦੀ ਗੋਲਕ ਦੀ ਉਗਰਾਹੀ ਵੀ ਸੀ। ਜਦ ਮਾਇਆ ਦੇ ਸਬੰਧ ਕਰਕੇ ਮਸੰਦ ਵਿਗੜਦੇ ਗਏ ਅਤੇ ਨਾਲ ਹੀ ਸਿੱਖੀ ਪ੍ਰਚਾਰ ਦੀ ਲੋੜ ਪੰਜਾਬ ਤੋਂ ਬਾਹਰ ਭੀ ਭਾਸੀ ਤਾਂ ਗੁਰੂ ਜੀ ਨੇ ਮਾਇਆ ਤੋਂ ਰਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਰਨਿਆਂ 'ਤੇ ਚੱਲ ਕੇ ਦੂਰ-ਦੂਰ ਪ੍ਰਚਾਰ ਕਰਨ ਵਾਲੇ ਪ੍ਰਚਾਰਕ ਰਚੇ ਅਤੇ ਕਿਉਂ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਲਈ ਰਟਨ ਕਰਨ ਦਾ ਨਾਉਂ ਉਦਾਸੀ ਸੀ, ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਵੀ ਕਰਦੇ ਹਨ, ਇਸ ਲਈ ਇਨ੍ਹਾਂ ਪ੍ਰਚਾਰਕਾਂ ਦਾ ਨਾਂ ਉਦਾਸੀ ਪੈ ਗਿਆ। ਇਨ੍ਹਾਂ ਨੂੰ ਮਸੰਦ ਵੀ ਆਖਦੇ ਸਨ। ਗੁਰੂ ਸਾਹਿਬਾਨ ਦੇ ਸਮੇਂ ਉਦਾਸੀ ਨਾਂ ਇਤਨਾ ਪ੍ਰਚੱਲਤ ਨਹੀਂ ਸੀ ਜਿਤਨਾ ਕਿ ਪਿੱਛੋਂ ਹੋ ਗਿਆ। ਫਿਰ ਜਦ ੧੬੯੯ ਈਸਵੀ ਤੋਂ ਲੈ ਕੇ ਦਸਮ ਪਾਤਸ਼ਾਹ ਨੇ ਸਾਰੇ ਸਿੱਖਾਂ ਲਈ ਅੰਮ੍ਰਿਤ ਛਕਣਾ ਜ਼ਰੂਰੀ ਕਰ ਦਿੱਤਾ ਤਾਂ ਉਸ ਤੋਂ ਉਪਰੰਤ ਜੋ ਪ੍ਰਚਾਰਕ ਬਣੇ ਉਨ੍ਹਾਂ ਲਈ ਵੀ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਹੋ ਗਿਆ। ਗੁਰੂ ਜੀ ਨੇ ਮਸੰਦਾਂ ਨੂੰ ਦੰਡ ਦੇ ਕੇ ਲਾਂਭੇ ਕਰ ਦਿੱਤਾ ਅਤੇ ਜੋ ਨਵਾਂ ਪ੍ਰਚਾਰਕ ਟੋਲਾ ਬਣਾਇਆ, ਉਹ ਅੰਮ੍ਰਿਤਧਾਰੀ ਸੀ। ਇਨ੍ਹਾਂ ਅੰਮ੍ਰਿਤਧਾਰੀ ਉਦਾਸੀਆਂ ਦਾ ਨਾਂ 'ਨਿਰਮਲਾ' ਪੈ ਗਿਆ। ਇਹ ਉਹ ਸਿੱਖ ਸਨ ਜਿਨ੍ਹਾਂ ਨੂੰ ਦਸਮ ਗੁਰੂ ਜੀ ਨੇ ਬਨਾਰਸ ਭੇਜ ਕੇ ਸੰਸਕ੍ਰਿਤ ਵਿਦਿਆ ਪ੍ਰਾਪਤ ਕਰਾਈ ਅਤੇ ਗੁਰੂ-ਘਰ ਦੀ ਵਿਦਿਆ ਆਪ ਦੇ ਕੇ ਪ੍ਰਚਾਰ ਲਈ ਤਿਆਰ ਕੀਤਾ। ਸੰਸਕ੍ਰਿਤ ਦੇ ਗਿਆਨੀ ਹੋਣ ਕਰਕੇ ਇਨ੍ਹਾਂ ਖ਼ਾਲਸਿਆਂ ਨੇ ਆਪਣਾ ਨਾਂ ਨਿਰਮਲਾ (ਖਾਲਸਾ) ਧਾਰਨ ਕਰ ਲਿਆ ਪਰ ਥੋੜ੍ਹੇ ਚਿਰ ਮਗਰੋਂ ਪਤਾ ਲੱਗਾ ਕਿ ਉਸ ਘੋਰ ਅੰਧੇਰਗਰਦੀ ਵਿਚ ਮੰਦਰਾਂ ਦੀ ਰਾਖੀ ਲਈ ਕੋਈ

ਅਜਿਹੇ ਕਰੜੇ ਸਿੰਘ ਚਾਹੀਦੇ ਹਨ, ਜੋ ਰਹਿਤ-ਬਹਿਤ ਦੀ ਰਸਮ ਨੂੰ ਵੀ ਕਾਇਮ ਰੱਖਣ ਅਤੇ ਨਿਰਮਲਿਆਂ ਕੋਲੋਂ ਵਧੇਰੇ ਤਕੜੇ ਹੋਣ ਕਰਕੇ ਕੱਲੇ-ਦੁਕੱਲੇ ਮੰਦਰ ਨੂੰ ਸੰਭਾਲ ਰੱਖਣ। ਇਹ ਫ਼ੌਜੀ ਸਿੰਘ ਅਕਾਲੀ ਜਾਂ ਨਿਹੰਗ ਸਨ। ਇਨ੍ਹਾਂ ਦੇ ਅਸੂਲ ਤੇ ਰਹਿਤ-ਬਹਿਤ ਆਮ ਸਿੰਘਾਂ ਵਾਲੀ ਹੁੰਦੀ ਸੀ, ਕੇਵਲ ਖ਼ਾਸ ਕੰਮ ਉੱਤੇ ਲਾਏ ਗਏ ਸਨ। ਏਹ ਕਿਸੇ ਦੀ ਨੌਕਰੀ ਨਹੀਂ ਸਨ ਕਰਦੇ ਅਤੇ ਨਾ ਆਪਣੇ ਡੇਰੇ ਤੋਂ ਵੱਖਰੀ ਕੋਈ ਨਿੱਜੀ ਜਾਇਦਾਦ ਬਣਾਉਂਦੇ ਸਨ।

ਗੁਰੂ ਜੀ ਦਾ ਹੁਕਮ ਤਾਂ ਸਭਸ ਲਈ ਸੀ ਕਿ ਜੋ ਸਿੱਖ ਹੈ, ਅੰਮ੍ਰਿਤ ਛਕ ਲਵੇ ਤੇ ਉਸ ਸਮੇਂ ਦੇ ਫ਼ਾਰਸੀ ਰਿਪੋਰਟਰ ਦੀ ਲਿਖਤ ਮੁਜ਼ਬ ਇਕ ਦਿਨ ਵਿਚ ਕਈ ਕਈ ਹਜ਼ਾਰਾਂ ਨੇ ਅੰਮ੍ਰਿਤ ਛਕਿਆ ਪਰ ਅੰਮ੍ਰਿਤ ਪ੍ਰਚਾਰ ਦੇ ਆਰੰਭ ਕਰਨ ਤੋਂ ਹੀ ਗੁਰੂ ਜੀ ਉੱਤੇ ਸ਼ਾਹੀ ਕਹਿਰ ਆ ਟੁੱਟਾ ਅਤੇ ਜੋ ਸਿੱਖ ਸੀ ਉਸ ਨੂੰ ਸਭ ਕੰਮ-ਧੰਧੇ ਛੱਡ ਕੇ ਜੰਗਾਂ ਵਿਚ ਜੁੱਟਣਾ ਪਿਆ। ਜਿਨ੍ਹਾਂ ਨੇ ਅੰਮ੍ਰਿਤ ਪ੍ਰਚਾਰ ਲਈ ਜੱਥੇ ਬਣਾ ਕੇ ਦੂਰ ਨੇੜੇ ਦੀਆਂ ਸੰਗਤਾਂ ਨੂੰ ਅੰਮ੍ਰਿਤ ਛਕਾਉਣਾ ਸੀ, ਉਨ੍ਹਾਂ ਹੀ ਸਿੱਖਾਂ ਨੂੰ ਤਲਵਾਰ ਫੜਨੀ ਪਈ। ਅੰਮ੍ਰਿਤ ਛਕਾਉਣ ਤੋਂ ਉਪਰੰਤ ਗੁਰੂ ਜੀ ਥੋੜ੍ਹੇ ਚਿਰ ਮਗਰੋਂ ਪੰਜਾਬ ਤੋਂ ਚਲੇ ਗਏ ਅਤੇ ਦੱਖਣ ਵਿਚ ਜਾ ਕੇ ਜੋਤੀ ਜੋਤਿ ਸਮਾ ਗਏ। ਇਸ ਥੋੜ੍ਹੇ ਸਮੇਂ ਵਿਚ ਦੂਰ-ਦੂਰ ਖਿੰਡੇ ਹੋਏ ਸਿੱਖਾਂ ਲਈ ਅੰਮ੍ਰਿਤ ਛਕ ਲੈਣਾ ਮੁਮਕਿਨ ਨਹੀਂ ਸੀ, ਕਿਉਂਕਿ ਅੰਮ੍ਰਿਤ ਪ੍ਰਚਾਰ ਲਈ ਘੱਟ ਤੋਂ ਘੱਟ ਪੰਜ ਛੇ ਤਿਆਰ-ਬਰ-ਤਿਆਰ ਸਿੰਘਾਂ ਦੀ ਲੋੜ ਹੁੰਦੀ ਹੈ। ਇਹ ਕਿਸ ਤਰ੍ਹਾਂ ਹੋ ਸਕਦਾ ਸੀ ਕਿ ਨਾਨਕਮਤੇ, ਚਿਟਾਗਾਂਗ, ਆਸਾਮ, ਸੂਰਤ, ਪਿਸ਼ੌਰ ਆਦਿ ਥਾਵਾਂ 'ਤੇ ਖਿਲਰੀਆਂ ਹੋਈਆਂ ਸੰਗਤਾਂ ਨੂੰ ਅੰਮ੍ਰਿਤ ਛਕਾਉਣ ਲਈ ਦਸਮੇਸ਼ ਜੀ ਅੰਮ੍ਰਿਤਧਾਰੀਆਂ ਦੇ ਜੱਥੇ ਭੇਜ ਸਕਦੇ ? ਇਸ ਲਈ ਕਈ ਸੰਗਤਾਂ ਅੰਮ੍ਰਿਤ ਤੋਂ ਵਾਂਝੀਆਂ ਰਹੀਆਂ। ਫਿਰ ਤੁਰਤ ਹੀ ਸਮਾਂ ਅਜਿਹਾ ਆਇਆ ਕਿ ਅੰਮ੍ਰਿਤ ਛਕਣਾ ਮੌਤ ਨੂੰ ਮੁਲ ਲੈਣਾ ਹੋ ਗਿਆ। ਸੰਨ ੧੭੧੬ ਈਸਵੀ ਤੋਂ ਉਪਰੰਤ ਸਿੱਖਾਂ ਨੂੰ ਵਸਤੀਆਂ ਛੱਡ ਕੇ ਜੰਗਲਾਂ ਵਿਚ ਰਮਣਾ ਪਿਆ। ਕਈ ਆਦਮੀ ਜੋ ਸਿੱਖੀ ਵਾਲੀ ਸ਼ਰਧਾ ਤਾਂ ਰੱਖਦੇ ਸਨ ਪਰ ਇਸ ਦੇ ਲਈ ਜਾਨ ਦੇਣ ਤੱਕ ਤਿਆਰ ਨਹੀਂ ਸਨ, ਉਨ੍ਹਾਂ ਨੂੰ ਭੇਸ-ਵਟਾ ਕੇ ਪਿੰਡਾਂ ਅਤੇ ਨਗਰਾਂ ਵਿਚ ਰਹਿਣਾ ਪਿਆ। ਇਹ ਲੋਕ ਕਸ਼ਟਾਂ ਤੋਂ ਬਚਣ ਲਈ ਕੇਸ ਆਦਿ ਰਹਿਤ ਨਹੀਂ ਸਨ ਰੱਖਦੇ ਅਤੇ ਉਂਜ ਸਿੱਖੀ ਅਸੂਲਾਂ ਨੂੰ ਮੰਨਦੇ ਸਨ, ਸਿੱਖ ਭਰਾਵਾਂ ਦੀ ਮੱਦਦ ਕਰਦੇ ਰਹਿੰਦੇ ਸਨ ਅਤੇ ਸਿੱਖਾਂ ਦੀ ਨਜ਼ਰ ਵਿਚ ਸਹਿਜਧਾਰੀ ਅਖਵਾਉਂਦੇ ਸਨ। ਇਹ ਮੌਕਾ ਤਾੜ ਕੇ ਝੱਟ ਅੰਮ੍ਰਿਤ ਛਕ ਲੈਂਦੇ ਤੇ ਪੰਥ ਵਿਚ ਰਲ ਬਹਿੰਦੇ ਅਤੇ ਕੁਰਬਾਨੀਆਂ ਕਰਦੇ ਸਨ। ਅੰਮ੍ਰਿਤਧਾਰੀ ਸਿੰਘਾਂ ਦੇ ਚਲੇ ਜਾਣ ਕਰਕੇ ਮੰਦਰ ਵੀ ਸਹਿਜਧਾਰੀ ਮਹੰਤਾਂ ਅਰਥਾਤ ਉਦਾਸੀਆਂ ਦੇ ਹੱਥ ਆ ਗਏ। ਇਹ ਉਦਾਸੀ ਕੇਸ ਰੱਖਦੇ ਸਨ ਪਰ ਭੇਖ ਬਾਣੇ ਵਾਲੇ ਹੋਣ ਕਰਕੇ ਬਚੇ ਰਹਿੰਦੇ ਸਨ। ਔਖੇ ਵੇਲੇ ਮੰਦਰਾਂ ਦੀ ਰਾਖੀ ਨਿਹੰਗ ਸਿੰਘ ਕਰਦੇ, ਜਾਂ ਜੰਗਲਾਂ

ਵਿਚੋਂ ਪੰਥ ਭਾਈ ਮਹਿਤਾਬ ਸਿੰਘ ਜਿਹੇ ਬੀਰਾਂ ਨੂੰ ਭੇਜ ਦਿੰਦਾ।

ਜਦ ਪੰਥਕ ਜਥੇਬੰਦੀ ਵਾਲੇ ਸਿੰਘ ਜੰਗਲਾਂ ਤੋਂ ਮੁੜੇ ਅਤੇ ਸਰਦਾਰੀਆਂ ਅਤੇ ਮਿਸਲਾਂ ਬਣਨ ਲੱਗੀਆਂ ਤਾਂ ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਆਦਿਕ ਬਹੁਤ ਥਾਵਾਂ ਤੋਂ ਉਦਾਸੀ ਹਟਾ ਦਿੱਤੇ ਅਤੇ ਉਨ੍ਹਾਂ ਦੀ ਥਾਂ ਸਿੰਘ ਬਹਾ ਦਿੱਤੇ ਪਰ ਅਮੀਰੀ ਆ ਜਾਣ ਕਰਕੇ ਖਾਲਸਾ ਕੁਝ ਤਾਂ ਢਿੱਲਾ ਆਪ ਹੋ ਗਿਆ ਸੀ ਅਤੇ ਕੁਝ ਉਦਾਸੀਆਂ ਦੀ ਸੇਵਾ ਨੂੰ ਵੇਖ ਕੇ ਕਈਆਂ ਮੰਦਰਾਂ ਵਿਚ ਉਨ੍ਹਾਂ ਨੂੰ ਹੀ ਰਹਿਣ ਦਿੱਤਾ ਪਰ ਪ੍ਰਚਾਰ ਇਹ ਉਸੇ ਸਿੱਖੀ ਦਾ ਕਰਦੇ ਸਨ, ਨਹੀਂ ਤਾਂ ਇਹ ਹੋ ਨਹੀਂ ਸਕਦਾ ਕਿ ਇਕ ਫ਼ਿਰਕੇ ਦੇ ਲੋਕਾਂ ਨੂੰ ਆਪਣੇ ਮੰਦਰਾਂ ਵਿਚ ਵਾੜੀ ਰੱਖਣ ਅਤੇ ਆਪਣੇ ਉਲਟ ਅਸੂਲਾਂ ਦਾ ਪ੍ਰਚਾਰ ਕਰਾਉਣ।

ਤੁਸੀਂ ਇਸ ਸਾਰੀ ਵਿਥਿਆ ਤੋਂ ਵੇਖਿਆ ਹੋਣਾ ਹੈ ਕਿ ਜਦ ਤੋੜੀਂ ਗੁਰੂ ਸਾਹਿਬਾਨ ਸਰੀਰ ਕਰਕੇ ਮੌਜੂਦ ਸਨ, ਤਦ ਤੋੜੀਂ ਕੋਈ ਫ਼ਿਰਕਾ ਨਹੀਂ ਬਣਿਆ। ਜਿਨ੍ਹਾਂ ਨੂੰ ਲੋਕੀਂ ਫ਼ਿਰਕੇ ਆਖਦੇ ਹਨ, ਉਹ ਅਸਲ ਵਿਚ ਪ੍ਰਚਾਰਕ ਜਥੇ ਸਨ, ਜੋ ਉਨ੍ਹਾਂ ਹੀ ਅਸੂਲਾਂ ਦਾ ਪ੍ਰਚਾਰ ਕਰਦੇ ਸਨ, ਜੋ ਗੁਰੂ ਦੱਸਦੇ ਸਨ। ਦਸਮ ਪਾਤਸ਼ਾਹ ਜੀ ਤੋਂ ਛੇਤੀ ਪਿਛੋਂ ਪੰਥ ਜੰਗਲਾਂ ਨੂੰ ਟੁਰ ਗਿਆ। ਕਈ ਸਿੱਖ ਜੋ ਪਿੱਛੇ ਰਹਿ ਗਏ, ਭੇਸ ਵਟਾ ਕੇ ਰਹਿਣ ਲੱਗੇ ਅਤੇ ਕਰੜੇ ਸਮੇਂ ਤੋਂ ਬਚ ਕੇ ਸਮਾਂ ਲੰਘਾਉਣ ਲਈ ਪ੍ਰਚਾਰਕ ਟੋਲਿਆਂ ਨੇ ਭੇਖ ਨੂੰ ਪੱਕਾ ਕਰਨ ਦੀ ਕੀਤੀ। ਪੰਥ ਦੇ ਮੁੜਨ ’ਤੇ ਫਿਰ ਸਿੱਖਾਂ ਨੂੰ ਅਸਲੀ ਰੂਪ ਵਿਚ ਰਹਿਣ ਲਈ ਅਵਸਰ ਮਿਲਿਆ ਪਰ ਰਾਜ-ਭਾਗ ਦੇ ਆਉਣ ਨਾਲ ਅਸੂਲ ਢਿੱਲੇ ਪੈ ਗਏ ਅਤੇ ਸਿੱਖ ਹਿੰਦੂ ਮੱਤ ਦੇ ਪਰਛਾਵੇਂ ਹੇਠਾਂ ਆਉਣ ਲੱਗ ਪਏ। ਉਨ੍ਹੀਵੀਂ ਸਦੀ ਦੇ ਅੰਤ ਵਿਚ ਪੰਥ ਫਿਰ ਸੁਰਜੀਤ ਹੋਣ ਲੱਗਾ ਅਤੇ ਹਿੰਦੂ ਮੱਤ ਦੀ ਸਾਕਾਰ ਪੂਜਾ ਦੀ ਥਾਂ ਨਿਰੰਕਾਰੀ ਪੂਜਾ ਲਈ ‘ਨਿਰੰਕਾਰੀ’ ਅਤੇ ਨਾਮ ਤੋਂ ਖਾਲੀ ਕੌਮ ਵਿਚ ਨਾਮ ਦਾ ਜੋਸ਼ ਭਰਨ ਲਈ ‘ਨਾਮਧਾਰੀ’ ਪੈਦਾ ਹੋਏ ਪਰ ਵਿਦਿਆ ਦਾ ਪ੍ਰਚਾਰ ਘੱਟ ਹੋਣ ਕਰਕੇ ਇਨ੍ਹਾਂ ਨੇ ਸਿੱਖੀ ਦੇ ਉੱਪਰ ਦੱਸੇ ਦੋ ਅਸੂਲਾਂ (ਇਕ-ਜੋਤੀ ਗੁਰੂ ਅਤੇ ਜਥੇਬੰਦੀ) ਨੂੰ ਨਾ ਸਮਝਿਆ ਅਤੇ ਆਪਣੇ ਆਪ ਨੂੰ ਫ਼ਿਰਕੇਬੰਦੀ ਵਾਲੇ ਰਸਤੇ ਪਾ ਲਿਆ ਪਰ ਕਿਉਂ ਜੋ ਦੋਵੇਂ ਟੋਲੇ ਇਨ੍ਹਾਂ ਦੋਹਾਂ ਅਸੂਲਾਂ ਤੋਂ ਇਨਕਾਰੀ ਨਹੀਂ, ਇਸ ਲਈ ਪੱਕੀ ਆਸ ਹੈ ਕਿ ਜਿਉਂ-ਜਿਉਂ ਵਿਦਿਆ ਦੇ ਪ੍ਰਚਾਰ ਨਾਲ ਇਨ੍ਹਾਂ ਅਸੂਲਾਂ ਦਾ ਭਾਵ ਸਮਝਣਗੇ ਤਿਉਂ-ਤਿਉਂ ਨਵੀਆਂ ਸੰਪਰਦਾਵਾਂ ਵਾਲੇ ਚਿੰਨ੍ਹ ਛੱਡਦੇ ਜਾਣਗੇ ਅਤੇ ਅੰਤ ਨੂੰ ਇਕ-ਮਿਕ ਹੋ ਜਾਣਗੇ। ਇਹ ਫ਼ਿਰਕੇ ਬਣ ਕੇ ਰਹਿ ਨਹੀਂ ਸਕਦੇ।

ਖੁਸ਼ਕਿਸਮਤੀ ਨਾਲ ਉਦਾਸੀ, ਨਿਰਮਲੇ ਆਦਿ ਪ੍ਰਚਾਰਕ ਟੋਲੇ ਲਗਭਗ ਸਾਰੇ ਦਸ ਗੁਰੂ ਸਾਹਿਬਾਨ ਦੇ ਜੀਉਂਦਿਆਂ ਬਣੇ, ਇਸ ਲਈ ਇਨ੍ਹਾਂ ਨੂੰ ਫ਼ਿਰਕੇ ਮੰਨਣ ਵਾਲੀ ਭੁੱਲ ਛੇਤੀ ਹੀ ਦੂਰ ਹੋ ਸਕਦੀ ਹੈ। ਤੁਸੀਂ ਹੋਰਨਾਂ ਧਰਮਾਂ ਵੱਲ ਨਜ਼ਰ ਮਾਰ ਕੇ

ਵੇਖੋ ਇਸਲਾਮ ਵਿਚ ਸੁੰਨੀ ਤੇ ਸ਼ੀਆ ਫ਼ਿਰਕੇ ਹਨ। ਈਸਾਈਆਂ ਵਿਚ ਕੈਥੋਲਿਕ ਤੇ ਪ੍ਰਾਟੈਸਟੈਂਟ ਫ਼ਿਰਕੇ ਹਨ। ਫ਼ਿਰਕੇ ਹੋਣ ਦਾ ਖ਼ਾਸ ਭੇਤ ਇਹ ਹੈ ਕਿ ਹਰ ਇਕ ਫ਼ਿਰਕਾ ਆਪਣੇ ਆਪ ਨੂੰ ਆਪਣੇ ਧਰਮ ਦੇ ਬਾਨੀ ਦਾ ਅਸਲੀ ਪੈਰੋਕਾਰ ਮੰਨਦਾ ਹੈ ਅਤੇ ਆਪਣੇ ਅਸੂਲਾਂ ਨੂੰ ਹੀ ਉਸ ਧਰਮ ਦੇ ਅਸੂਲ ਮੰਨਦਾ ਅਤੇ ਉਨ੍ਹਾਂ ਨੂੰ ਹੀ ਪ੍ਰਚਾਰ ਵਿਚ ਵਰਤਦਾ ਹੈ। ਕਦੀ ਹੋ ਸਕਦਾ ਹੈ ਕਿ ਸੁੰਨੀ ਲੋਕ ਸ਼ੀਆ ਅਸੂਲਾਂ ਦਾ ਪ੍ਰਚਾਰ ਕਰਨ ਜਾਂ ਜਿਨ੍ਹਾਂ ਨੂੰ ਮੁਸਲਮਾਨੀ ਧਰਮ ਵਿਚ ਲਿਆਉਣ ਉਨ੍ਹਾਂ ਨੂੰ ਆਪ ਸੁੰਨੀ ਹੋ ਕੇ ਸ਼ੀਆ ਫ਼ਿਰਕੇ ਵਿਚ ਦਾਖ਼ਲ ਕਰਨ ? ਇਸੇ ਤਰ੍ਹਾਂ ਜੇ ਉਦਾਸੀ ਲੋਕ ਕੋਈ ਫ਼ਿਰਕਾ ਹੁੰਦੇ ਤਾਂ ਉਹ ਆਪਣੀ ਸਿੱਖੀ ਦਾ ਪ੍ਰਚਾਰ ਕਰਦੇ ਜੋ ਹੋਰਨਾਂ ਤੋਂ ਅੱਡ ਹੁੰਦੀ ਅਤੇ ਜਿਨ੍ਹਾਂ ਨੂੰ ਸਿੱਖ ਬਣਾਉਂਦੇ ਉਹ ਉਦਾਸੀ ਹੁੰਦੇ। ਇਸੇ ਤਰ੍ਹਾਂ ਜੇ ਨਿਰਮਲੇ ਕੋਈ ਵੱਖਰਾ ਫ਼ਿਰਕਾ ਹੁੰਦੇ ਤਾਂ ਇਨ੍ਹਾਂ ਦੇ ਬਣਾਏ ਸਿੱਖ ਨਿਰਮਲੇ ਹੁੰਦੇ ਪਰ ਅਸੀਂ ਵੇਖਦੇ ਕੀ ਹਾਂ? ਉਦਾਸੀਆਂ, ਨਿਰਮਲਿਆਂ ਬਾਬਿਆਂ ਨੇ ਇਲਾਕਿਆਂ ਦੇ ਇਲਾਕੇ ਸਿੱਖ ਬਣਾਏ ਹਨ ਪਰ ਜੋ ਸਿੱਖ ਬਣਾਏ, ਉਹ ਉਦਾਸੀ, ਨਿਰਮਲੇ ਆਦਿਕ ਨਹੀਂ ਬਣੇ, ਸਗੋਂ ਸਿੱਖ ਬਣੇ। ਉਦਾਸੀਆਂ ਦੇ ਧਾਰਮਿਕ ਅਸੂਲ, ਵਾਹਿਗੁਰੂ, ਆਤਮਾ, ਸ੍ਰਿਸ਼ਟੀ, ਪੁੰਨ, ਪਾਪ ਸਬੰਧੀ ਉਹੀ ਹੁੰਦੇ ਹਨ ਜੋ ਉਦਾਸੀਆਂ, ਨਿਰਮਲਿਆਂ, ਸੋਢੀ ਬੇਦੀ ਬਾਬਿਆਂ ਦੇ ਹੁੰਦੇ ਹਨ। ਇਨ੍ਹਾਂ ਸਬੰਧੀ ਭਿੰਨ-ਭੇਤ ਜੋ ਹੁੰਦਾ ਹੈ ਉਹ ਉਦਾਸੀ ਨਿਰਮਲੇ ਹੋਣ ਕਰਕੇ ਨਹੀਂ ਹੁੰਦਾ, ਸਗੋਂ ਹਿੰਦੂ ਮੱਤ ਦੇ ਘੱਟ ਜਾਂ ਵੱਧ ਅਸਰ ਹੋਣ ਕਰਕੇ ਹੁੰਦਾ ਹੈ। ਆਪਣੀ ਸੰਪਰਦਾ ਦੀ ਕੋਈ ਆਪਣੀ ਫ਼ਿਲਾਸਫ਼ੀ ਨਹੀਂ ਹੁੰਦੀ ਜਾਂ ਤਾਂ ਇਹ ਗੁਰਬਾਣੀ ਦੇ ਐਨ ਅਨੁਕੂਲ ਹੋਵੇਗੀ (ਜਿਸ ਵਿਚ ਅਕਾਲੀਆਂ ਅਤੇ ਸਿੰਘ ਸਭੀਆਂ ਨੂੰ ਕੋਈ ਉਜ਼ਰ ਨਹੀਂ ਹੋਵੇਗਾ) ਜਾਂ ਹਿੰਦੂ ਫ਼ਲਸਫ਼ੇ ਨਾਲ ਭਰੀ ਹੋਵੇਗੀ ਅਤੇ ਇਸ ਦੀ ਪੁਸ਼ਟੀ ਲਈ ਗੁਰਬਾਣੀ ਦੀਆਂ ਇਕੱਲੀਆਂ-ਦੁਕੱਲੀਆਂ ਤੁਕਾਂ ਨੂੰ ਵਰਤਿਆ ਹੋਵੇਗਾ, ਜਿਸ ਦੀ ਵੰਨਗੀ ਕੇਵਲ ਉਦਾਸੀਆਂ ਵਿਚ ਨਹੀਂ ਸਗੋਂ ਨਿਰਮਲਿਆਂ, ਬਾਬਿਆਂ, ਸਿੰਘ ਸਭੀਆਂ ਵਿਚ ਵੀ ਇਕੋ ਜਿਹੀ ਮਿਲੇਗੀ। ਅਸਲ ਗੱਲ ਇਹ ਹੈ ਕਿ ਇਹ ਲੋਕ ਸਾਡੇ ਧਾਰਮਿਕ ਪ੍ਰਚਾਰਕ ਰਹਿ ਚੁੱਕੇ ਹਨ। ਇਹ ਸਾਡੇ ਮੁੱਲਾਂ ਅਤੇ ਪਾਦਰੀ ਹੋਏ ਹਨ, ਜਿਵੇਂ ਕੈਥੋਲਿਕਾਂ ਦੇ ਪਾਦਰੀ ਵਿਆਹ ਨਹੀਂ ਕਰਦੇ, ਤਿਵੇਂ ਨਿਰਮਲੇ ਤੇ ਉਦਾਸੀ ਪ੍ਰਚਾਰ ਦੀ ਸਹੂਲਤ ਲਈ ਵਿਆਹ ਨਹੀਂ ਕਰਦੇ। ਜਿਵੇਂ ਉਹ ਪਾਦਰੀ ਲੰਮੇ-ਲੰਮੇ ਚੋਲੇ ਪਾ ਲੈਂਦੇ ਹਨ, ਇਹ ਸਿੱਖਾਂ ਦੇ ਪੁਰਾਣੇ ਪ੍ਰਚਾਰਕ ਵੀ ਆਮ ਸਿੱਖਾਂ ਪਾਸੋਂ ਪਹਿਰਾਵੇ ਆਦਿ ਬਾਹਰਲੀਆਂ ਗੱਲਾਂ ਵਿਚ ਕੁਝ ਭਿੰਨ-ਭੇਤ ਰੱਖਦੇ ਹਨ ਪਰ ਜਿਵੇਂ ਲੰਮੇ ਚੋਲੇ ਅਤੇ ਦਾੜ੍ਹੇ ਵਾਲੇ ਪਾਦਰੀ ਆਮ ਈਸਾਈਆਂ ਤੋਂ ਸ਼ਕਲ ਵਿਚ ਅੱਡ ਦਿੱਸਦੇ ਹੋਏ ਧਰਮ ਵਿਚ ਅੱਡ ਫ਼ਿਰਕਾ ਨਹੀਂ ਬਣ ਜਾਂਦੇ ਤਿਵੇਂ ਹੀ ਉਦਾਸੀ ਨਿਰਮਲੇ ਆਮ ਸਿੱਖਾਂ ਤੋਂ ਅੱਡ ਦਿਸਦੇ ਹੋਣ ਕਰਕੇ ਫ਼ਿਰਕਾ ਨਹੀਂ ਬਣ ਜਾਂਦੇ। ਧਾਰਮਕ ਖ਼ਿਆਲਾਂ ਦਾ ਜੋ ਕੁਝ ਭਿੰਨ-ਭੇਤ ਹੈ ਉਹ ਉਨਾ ਹੀ ਹੈ ਜਿਤਨਾ ਕਿ ਸਿੰਘ ਸਭਾ ਵਾਲਿਆਂ ਦਾ

ਆਪਸ ਵਿਚ ਹੈ। ਸਿੰਘ ਸਭਾ ਵਾਲੇ ਵੀ ਕਈ ਗੁਰੂ ਮਹਾਰਾਜ ਨੂੰ ਸਾਖਿਆਤ ਵਾਹਿਗੁਰੂ ਮੰਨਦੇ ਹਨ। ਕਈ ਵੇਦਾਂਤੀ ਹਨ, ਕਈ ਦ੍ਵੈਤ ਵਾਲੇ ਹਨ। ਕਈ ਛੂਤ-ਛਾਤ ਨੂੰ ਛੱਡ ਬੈਠੇ ਹਨ, ਕਈ ਸਰਬਲੋਹ ਤੋਂ ਬਿਨਾਂ ਪ੍ਰਸ਼ਾਦ ਨਹੀਂ ਛਕਦੇ ਜਾਂ ਦੂਜਿਆਂ ਸਿੰਘਾਂ ਨੂੰ ਢਿੱਲਾ ਸਮਝ ਕੇ ਉਨ੍ਹਾਂ ਤੋਂ ਵੱਖ ਰੋਟੀ ਕਰਦੇ ਹਨ। ਕਈ ਇਸਤਰੀਆਂ ਲਈ ਮਰਦਾਂ ਵਾਕਰ ਦਸਤਾਰਾਂ ਸਜਾਉਣਾ ਜ਼ਰੂਰੀ ਸਮਝਦੇ ਹਨ ਅਤੇ ਕਈ ਇਸ ਗੱਲ ਨੂੰ ਨਹੀਂ ਮੰਨਦੇ। ਕਈ ਕੇਵਲ ਦਸ ਗੁਰੂ ਸਾਹਿਬਾਨ ਨੂੰ ਦੇਹਧਾਰੀ ਗੁਰੂ ਮੰਨਦੇ ਹਨ ਅਤੇ ਕਈ ਹੁਣ ਵੀ ਉੱਤਮ ਪੁਰਸ਼ਾਂ ਨੂੰ ਆਪਣਾ ਦੇਹਧਾਰੀ ਗੁਰੂ ਮੰਨਦੇ ਹਨ। ਸਾਰੇ ਭਿੰਨ-ਭੇਤ ਕੇਵਲ ਇਸ ਕਾਰਨ ਹਨ ਕਿ ਸਿੰਘ ਸਭਾ ਵਾਲਿਆਂ ਨੇ ਵੀ ਉੱਤੇ ਦੱਸੇ ਦੋ ਅਸੂਲਾਂ (ਗੁਰਤਾ ਦੀ ਇਕੋ ਜੋਤਿ ਅਤੇ ਪੰਥ ਦਾ ਗੁਰੂ ਹੋਣਾ) ਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ ਅਤੇ ਨਾ ਹੀ ਇਨ੍ਹਾਂ ਅਸੂਲਾਂ ਵਿਚੋਂ ਨਿਕਲੇ ਹੋਰ ਅਸੂਲਾਂ (Implications) ਦੀ ਖੋਜ ਕੀਤੀ ਹੈ। ਜਿਉਂ-ਜਿਉਂ ਇਨ੍ਹਾਂ ਅਸੂਲਾਂ ਦਾ ਪ੍ਰਚਾਰ ਹੋਵੇਗਾ ਤਿਉਂ-ਤਿਉਂ ਸਿੱਖਾਂ ਵਿਚੋਂ ਫ਼ਿਰਕੇਬੰਦੀ ਦੂਰ ਹੁੰਦੀ ਜਾਏਗੀ ਅਤੇ ਸਾਰਿਆਂ ਸਿੱਖਾਂ ਲਈ "ਇਕਾ ਬਾਣੀ ਇਕੁ ਗੁਰ ਇਕੋ ਸਬਦੁ ਵੀਚਾਰਿ" ਹੋਵੇਗਾ। ਪੰਥ-ਗੁਰੂ ਜੀਉਂਦਾ ਹੋਣ ਕਰਕੇ ਕੋਈ ਅਸੂਲੀ ਭਿੰਨ-ਭੇਤ ਨਹੀਂ ਰਹਿਣਗੇ ਅਤੇ ਜੋ ਸ਼ੰਕੇ ਹੋਇਆ ਕਰਨਗੇ ਉਹ ਪੰਥ ਆਪਣੀ ਜਥੇਬੰਦੀ ਦੇ ਰਾਹੋਂ ਨਜਿੱਠ ਲਿਆ ਕਰੇਗਾ।

# ਸਿੱਖ ਧਰਮ ਤੇ ਫ਼ਿਰਕੂਪੁਣਾ

ਸਿੱਖ ਧਰਮ ਬਣਿਆ ਹੀ ਇਸ ਲਈ ਸੀ ਕਿ ਲੋਕਾਂ ਦੇ ਵਖੇਵੇਂ ਦੂਰ ਕਰ ਕੇ ਸਭ ਨੂੰ ਮਿਲਾ ਦੇਵੇ। ਸਿੱਖ ਗੁਰੂ ਸਾਹਿਬਾਨ ਦਾ ਮਿਸ਼ਨ ਹੀ ਇਹੋ ਸੀ "ਨਾਨਕ ਸਤਿਗੁਰੁ ਐਸਾ ਜਾਣੀਏ ਜੋ ਸਭਸੈ ਲਏ ਮਿਲਾਇ ਜੀਉ॥" ਉਨ੍ਹਾਂ ਨੇ ਇਸ ਮਿਲਾਪ ਲਈ ਕਈ ਸਾਧਨ ਵਰਤੇ। ਇਕ ਤਾਂ ਇਹ ਸੀ ਕਿ ਧਰਮ ਕੋਈ ਗੁੱਝੀ ਜਾਂ ਅਗੰਮੀ ਵਸਤੂ ਨਹੀਂ। ਇਹ ਤਾਂ ਮਨੁੱਖਾਂ ਦੇ ਦਰਮਿਆਨ ਆਮ ਵਰਤੋਂ ਦੀ ਚੀਜ਼ ਹੈ। ਕੋਈ ਮਜ਼ਹਬ ਅਸਮਾਨ ਤੋਂ ਨਹੀਂ ਆਇਆ, ਸਾਰੇ ਮਨੁੱਖਾਂ ਦੇ ਦੱਸੇ ਰਸਤੇ ਹਨ ਅਤੇ ਹਰ ਇਕ ਵਿਚ ਮਨੁੱਖ ਨੂੰ ਮੁਕਤ ਕਰਨ ਦੀ ਤਾਕਤ ਹੈ। ਰੌਲੇ ਇਸ ਗੱਲ 'ਤੇ ਪੈਂਦੇ ਹਨ ਕਿ ਕੋਈ ਕਹਿੰਦਾ ਹੈ ਕਿ ਮੇਰਾ ਧਰਮ ਸਭ ਤੋਂ ਵਿਸ਼ੇਸ਼ ਪੂਰਨਤਾ ਵਾਲਾ ਹੈ। ਦੂਜਾ ਕਹਿੰਦਾ ਹੈ, ਮੇਰਾ ਧਰਮ ਸਭ ਤੋਂ ਉੱਚਾ ਹੈ, ਹੋਰ ਨੀਵੇਂ ਹਨ। ਗੁਰੂ ਮਹਾਰਾਜ ਨੇ ਇਹੋ ਅਰਦਾਸ ਕੀਤੀ:

*ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ ॥*
*ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥* (ਪੰਨਾ ੮੫੩)

ਹੇ ਵਾਹਿਗੁਰੂ! ਜਿਸ ਧਰਮ ਦੁਆਰਾ ਮਨੁੱਖ ਬਚ ਸਕਦਾ ਹੈ, ਬਚਾ ਲੈ। ਦੂਜਾ ਸਾਧਨ ਇਹ ਵਰਤਿਆ ਹੈ ਕਿ ਜਿਹੜਾ ਧਰਮ ਗ੍ਰੰਥ ਤਿਆਰ ਕੀਤਾ ਉਸ ਵਿਚ ਆਪਣੀ ਬਾਣੀ ਦੇ ਨਾਲ ਹਿੰਦੂ ਮੁਸਲਮਾਨ ਫ਼ਕੀਰਾਂ ਤੇ ਸੰਤਾਂ ਦੀ ਬਾਣੀ ਰਲਾ ਕੇ ਇਕ ਅਜਿਹਾ ਸਾਂਝਾ ਧਰਮ ਗ੍ਰੰਥ ਬਣਾ ਦਿੱਤਾ ਜਿਸ ਨੂੰ ਸਾਰੀਆਂ ਕੌਮਾਂ ਆਪਣਾ ਧਾਰਮਕ ਆਧਾਰ ਮੰਨ ਸਕਣ।

ਪੂਜਾ ਅਸਥਾਨ ਜਾਂ ਮੰਦਰ ਵੀ ਸਾਂਝੇ ਬਣਾਏ, ਜਿਨ੍ਹਾਂ ਵਿਚ ਹਿੰਦੂ ਮੁਸਲਮਾਨ ਰਲ ਕੇ ਇਕ ਸਾਂਝੇ ਰੱਬ ਦੀ ਪੂਜਾ ਕਰ ਸਕਣ। ਪੂਜਾ ਦੀ ਸ਼ਕਲ ਵੀ ਅਜਿਹੀ ਰੱਖੀ ਜਿਸ ਵਿਚ ਸਾਰੀਆਂ ਕੌਮਾਂ ਸ਼ਾਮਲ ਹੋ ਸਕਣ, ਅਰਥਾਤ ਇਕ ਵਾਹਿਗੁਰੂ ਦੀ ਸਿਫ਼ਤ-ਸਲਾਹ ਜੋ ਪੰਜਾਬੀ, ਹਿੰਦੀ, ਰੇਖ਼ਤਾ, ਫ਼ਾਰਸੀ ਆਦਿ ਪ੍ਰਚੱਲਤ ਬੋਲੀਆਂ ਵਿਚ ਸਰਬ-ਸਾਧਾਰਨ ਲੋਕ ਗਾ, ਪੜ੍ਹ ਸਕਣ। ਸਾਂਝੇ ਲੰਗਰ ਚਲਾ ਕੇ ਛੂਤ-ਛਾਤ ਤੇ ਹੋਰ ਕੌਮਾਂਤਰੀ ਵਖੇਵੇਂ ਦੂਰ ਕੀਤੇ।

ਧਰਮ ਦਾ ਦਾਇਰਾ ਵੀ ਸਭ ਲਈ ਅਜਿਹਾ ਖੁੱਲ੍ਹਾ ਰੱਖਿਆ ਕਿ ਪੂਰਨ ਸਿੱਖਾਂ (ਖਾਲਸਈ ਦਰਜੇ ਵਾਲੇ ਸਿੱਖਾਂ) ਤੋਂ ਇਲਾਵਾ ਹਿੰਦੂ ਮੁਸਲਮਾਨ ਵੀ ਆਪੋ ਆਪਣੇ ਦਾਇਰਿਆਂ ਵਿਚ ਰਹਿੰਦੇ ਹੋਏ ਕੁਝ-ਕੁਝ ਸਬੰਧ ਸਿੱਖ ਧਰਮ ਨਾਲ ਰੱਖ ਸਕਣ।

ਅਜਿਹੇ ਸਾਂਝਧਾਰੀ ਹੁਣ ਵੀ ਲੱਖਾਂ ਦੀ ਗਿਣਤੀ ਵਿਚ ਸਿੱਖ ਧਰਮ ਨੂੰ ਪਿਆਰਦੇ ਤੇ ਗੁਰੂ ਦੀ ਬਾਣੀ ਤੋਂ ਲਾਭ ਉਠਾਉਂਦੇ ਦਿਸਣਗੇ। (ਵਾਹਿਗੁਰੂ ਹੀ ਜਾਣਦਾ ਹੈ, ਇਸ ਜ਼ੁਲਮ ਦੇ ਜ਼ਮਾਨੇ ਵਿਚ ਉਨ੍ਹਾਂ ਵਿਚਾਰਿਆਂ ਨਾਲ ਕੀ ਕੁਝ ਬੀਤੀ ਹੈ!)

ਗੁਰੂ ਸਾਹਿਬਾਨ ਨੇ ਕੌਮਾਂਤਰੀ ਸਾਂਝ ਨੂੰ ਵਧਾਉਣ ਲਈ ਐਲਾਨ ਕੀਤਾ ਕਿ ਕਿਸੇ ਕੌਮ ਨੂੰ ਦੂਜੀ ਉੱਤੇ ਦਬਾਉ ਪਾਉਣ ਦਾ ਹੱਕ ਨਹੀਂ:

*ਜੇਤੇ ਜੀਅ ਲਿਖੀ ਸਿਰਿ ਕਾਰ ॥*
*ਕਰਣੀ ਉਪਰਿ ਹੋਵਗਿ ਸਾਰ ॥*
*ਹੁਕਮੁ ਕਰਹਿ ਮੂਰਖ ਗਾਵਾਰ ॥* (ਪੰਨਾ ੧੧੬੯)

ਭਾਵ ਇਹ ਕਿ ਸਭਨਾਂ ਲੋਕਾਂ ਉੱਤੇ ਇਕੋ ਸੱਚੇ ਰੱਬ ਦੀ ਹਕੂਮਤ ਹੈ, ਸਾਰੇ ਲੋਕ ਆਪੋ ਆਪਣੀ ਕਰਨੀ ਦੇ ਆਪ ਜ਼ਿੰਮੇਵਾਰ ਹਨ, ਕਿਸੇ ਦਾ ਹੋਰਨਾਂ ਉੱਤੇ ਹਕੂਮਤ ਕਰਨ ਦਾ ਖ਼ਿਆਲ ਕਰਨਾ ਮੂਰਖਤਾ ਹੈ।

ਸਿੱਖ ਇਤਿਹਾਸ ਗਵਾਹ ਹੈ ਕਿ ਸਿੱਖਾਂ ਨੇ ਪ੍ਰਚਾਰ ਦੁਆਰਾ, ਜੰਗ ਦੁਆਰਾ, ਰਾਜ-ਪ੍ਰਬੰਧ ਦੁਆਰਾ ਹਿੰਦੂਆਂ ਨੂੰ ਮੁਸਲਮਾਨਾਂ ਉੱਤੇ ਅਤੇ ਮੁਸਲਮਾਨਾਂ ਨੂੰ ਹਿੰਦੂਆਂ ਉੱਤੇ ਆਪਣੇ ਧਰਮ ਦਾ ਰਾਜ-ਮਦ ਦਾ ਦਾਬਾ ਪਾਉਣ ਤੋਂ ਰੋਕਿਆ ਅਤੇ ਦੋਹਾਂ ਕੌਮਾਂ ਦੇ ਸੱਭਿਆਚਾਰਾਂ ਨੂੰ ਮਿਲਾ ਕੇ ਇਕ ਸਾਂਝੇ ਕਲਚਰ ਦੀ ਨੀਂਹ ਰੱਖੀ। ਜਦ ਸਿੱਖਾਂ ਦਾ ਰਾਜ ਕਾਇਮ ਹੋਇਆ ਤਾਂ ਉਸ ਵਿਚ ਫ਼ਿਰਕੂਪੁਣੇ ਦਾ ਨਾਂ-ਨਿਸ਼ਾਨ ਨਹੀਂ ਸੀ। ਮਹਾਰਾਜਾ ਰਣਜੀਤ ਸਿੰਘ ਦਾ ਰਾਜ ਪੂਰਨ ਗ਼ੈਰ-ਫ਼ਿਰਕੂ ਅਤੇ ਸਭ ਦਾ ਸਾਂਝਾ ਰਾਜ ਸੀ।

ਹਿੰਦੂਆਂ-ਮੁਸਲਮਾਨਾਂ ਦੇ ਆਸ਼ਰਮ ਆਪੋ-ਆਪਣੀਆਂ ਲੀਹਾਂ 'ਤੇ ਚਲਦੇ ਤੇ ਉਨ੍ਹਾਂ ਵਿਚ ਇਮਾਰਤੀ ਹੁਨਰ, ਚਿਤ੍ਰਕਾਰੀ ਅਤੇ ਰਾਗ ਦੇ ਢੰਗ ਵੱਖੋ-ਵੱਖਰੇ ਹੁੰਦੇ ਸਨ ਪਰ ਸਿੱਖ ਮੰਦਰਾਂ ਵਿਚ ਵਰਤੇ ਹੋਏ ਹੁਨਰ ਇਕ ਮਿਸ਼ਰਤ ਤੇ ਮਿਲਵੀਂ ਤਰਜ਼ ਦੇ ਹੁੰਦੇ ਸਨ, ਜਿਸ ਨਾਲ ਕੌਮਾਂ ਵਿਚ ਜਜ਼ਬੇ ਦੀ ਸਾਂਝ ਪੈਦਾ ਹੁੰਦੀ ਤੇ ਕੌਮੀ ਏਕਤਾ ਦੀ ਉਸਾਰੀ ਹੁੰਦੀ ਰਹਿੰਦੀ ਸੀ।

ਸਭ ਤੋਂ ਵਧ ਕੇ ਖ਼ੂਬੀ ਸਿੱਖ ਲਹਿਰ ਦੀ ਇਹ ਸੀ ਕਿ ਇਸ ਦੇ ਆਗੂ ਸਾਰੇ ਹਿੰਦ ਨਾਲ ਜਾਣ-ਪਛਾਣ ਰੱਖਦੇ ਸਨ ਅਤੇ ਇਸ ਦੇ ਸਾਰੇ ਹਿੱਸਿਆਂ ਅਤੇ ਉਨ੍ਹਾਂ ਦੇ ਮਾਮਲਿਆਂ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਹਿੰਦ ਦਾ (ਸਗੋਂ ਬਾਹਰ ਦਾ ਵੀ) ਚੱਪਾ-ਚੱਪਾ ਗਾਹਿਆ ਸੀ।

ਗੁਰੂ ਅਰਜਨ ਦੇਵ ਜੀ ਦੇ ਪਾਸ ਦੂਰ-ਦੂਰ ਤੋਂ ਲੋਕੀਂ ਆਉਂਦੇ ਅਤੇ ਆਪਣੇ ਦੁਖੜੇ ਸੁਣਾਉਂਦੇ ਸਨ। ਗੁਰੂ ਹਰਿਗੋਬਿੰਦ ਸਾਹਿਬ ਅਤੇ ਗੁਰੂ ਤੇਗ ਬਹਾਦਰ ਜੀ ਨੇ ਪੰਜਾਬ ਤੋਂ ਬਾਹਰ ਜਾ ਕੇ ਨਾ ਸਿਰਫ ਸਿੱਖ ਜਥਿਆਂ ਦੀ ਸਾਰ ਲਈ, ਸਗੋਂ ਆਪਣੇ ਦੇਸ਼-ਵਾਸੀਆਂ ਦਾ ਪੱਖ ਲੈ ਕੇ ਵੇਲੇ ਦੀ ਸਰਕਾਰ ਨਾਲ ਮੱਥਾ ਡਾਹਿਆ। ਗੁਰੂ ਤੇਗ

ਬਹਾਦਰ ਜੀ ਨੂੰ ਪੰਜਾਬ ਦੀ ਨਹੀਂ, ਕੇਵਲ ਸਿੱਖਾਂ ਦੀ ਨਹੀਂ, ਸਗੋਂ ਸਾਰੇ ਹਿੰਦ ਦੀ ਚਾਦਰ ਕਹਿੰਦੇ ਹਨ। ਦਸਮ ਪਾਤਸ਼ਾਹ ਨੇ ਤਾਂ ਸਾਰੇ ਦੇਸ਼ ਦੇ ਮੁਲਕੀ ਮਾਮਲਿਆਂ ਨੂੰ ਹੱਥ ਵਿਚ ਲਿਆ। ਉਨ੍ਹਾਂ ਦੀਆਂ ਫ਼ੌਜਾਂ ਵਿਚ ਜਿਥੇ ਹਿੰਦੂ ਤੇ ਸਿੱਖ ਹੁੰਦੇ ਸਨ, ਉੱਥੇ ਮੁਸਲਮਾਨ ਵੀ ਹੁੰਦੇ ਸਨ। ਜੰਗ ਕੀ ਸੀ ? ਇਕ ਪਾਸੇ ਆਜ਼ਾਦੀ ਦੀਆਂ ਕੌਮਾਂਤਰੀ ਫੌਜਾਂ ਤੇ ਦੂਜੇ ਪਾਸੇ ਆਜ਼ਾਦੀ ਦੇ ਦੁਸ਼ਮਣਾਂ- ਹਿੰਦੂ ਰਾਜਿਆਂ ਤੇ ਮੁਗ਼ਲ ਹਾਕਮਾਂ- ਦੇ ਦਲ ਹੁੰਦੇ ਸਨ।

ਅਜਿਹੀ ਲਹਿਰ ਨੂੰ ਫ਼ਿਰਕੂ ਲਹਿਰ ਨਹੀਂ ਕਹਿ ਸਕਦੇ। ਇਹ ਸਹੀ ਅਰਥਾਂ ਵਿਚ ਇਕ ਕੌਮੀ ਲਹਿਰ ਸੀ, ਜਿਸ ਵਿਚ ਹਿੰਦੂ, ਮੁਸਲਮਾਨ ਤੇ ਸਿੱਖ ਰਲ ਕੇ ਕੰਮ ਕਰਦੇ ਸਨ।

ਮੁਲਕ ਦੀ ਅੱਜ-ਕਲ੍ਹ ਦੀ ਗੜਬੜ ਵਿਚ ਨਾ ਕੇਵਲ ਸਿੱਖਾਂ ਦਾ ਜਾਨੀ ਤੇ ਮਾਲੀ ਨੁਕਸਾਨ ਹੋਇਆ ਹੈ, ਸਗੋਂ ਪੰਜ ਸੌ ਸਾਲ ਤੋਂ ਚਲਦੀ ਇਕ ਕੌਮੀ ਲਹਿਰ ਨੂੰ ਧੱਕਾ ਲੱਗਾ ਹੈ। ਜਿਸ ਲਹਿਰ ਦੇ ਚਲਾਉਣ ਦਾ ਮਹਾਤਮਾ ਗਾਂਧੀ ਜੀ ਨੂੰ ਹੁਣ ਖ਼ਿਆਲ ਆਇਆ, ਉਸੇ ਲਹਿਰ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਪੰਜ ਸੌ ਸਾਲ ਪਹਿਲਾਂ ਹੋਏ ਹਨ। ਅੱਜ ਖ਼ਤਰਾ ਉਸ ਸਰਬ-ਮਿਲੌਨੀ ਲਹਿਰ ਨੂੰ ਪੈ ਰਿਹਾ ਹੈ, ਜਿਸ ਨੂੰ ਹਿੰਦੂ ਮੁਸਲਮਾਨ ਸਮਝੌਤਾ ਕਰਾਉਣ ਦਾ ਫ਼ਖ਼ਰ ਸੀ। ਅੱਜ ਉਸ ਲਹਿਰ ਨੂੰ ਫ਼ਿਰਕੂ ਆਖ-ਆਖ ਕੇ ਬੰਦ ਕਰਾਉਣ ਦੇ ਆਹਰ ਹੋ ਰਹੇ ਹਨ, ਜਿਸ ਨੇ ਫ਼ਿਰਕੂਪੁਣੇ ਨੂੰ ਸਦਾ ਲਈ ਮਿਟਾ ਦੇਣ ਦਾ ਬਾਨ੍ਹਣੂੰ ਬੱਧਾ ਸੀ।

ਫ਼ਿਰਕੂ ਕੌਣ ਹੈ ? ਹਿੰਦੂ ਹੋ ਸਕਦਾ ਹੈ, ਮੁਸਲਮਾਨ ਹੋ ਸਕਦਾ ਹੈ ਪਰ ਸਿੱਖ ਨਾ ਕਦੀ ਹੋਇਆ ਹੈ ਤੇ ਨਾ ਹੋ ਸਕਦਾ ਹੈ। ਮੁਸਲਮਾਨਾਂ ਨੂੰ ਰਾਜ ਕਰਦਿਆਂ ਸ਼ੇਰ ਸ਼ਾਹ ਤੇ ਅਕਬਰ ਤੋਂ ਛੁੱਟ ਕਿਸੇ ਨੂੰ ਅਫ਼ਿਰਕੂ-ਪੁਣੇ ਦੀ ਹਵਾ ਨਹੀਂ ਲੱਗੀ। ਹਿੰਦੂਆਂ ਵਿਚੋਂ ਲੰਘੇ ਸਮੇਂ ਮਰਹੱਟਿਆਂ ਦਾ ਰਾਜ ਬਹੁਤ ਖੁਲ੍ਹ-ਦਿਲਾ ਅਤੇ ਆਜ਼ਾਦੀ ਵਾਲਾ ਸੀ ਪਰ ਉਹ ਵੀ ਫ਼ਿਰਕੂਪੁਣੇ ਤੋਂ ਬਚ ਨਹੀਂ ਸਕਿਆ। ਉਨ੍ਹਾਂ ਦੇ ਮੰਤਰੀ-ਮੰਡਲ ਵਿਚ ਜਿਸ ਨੂੰ 'ਅਸਟ-ਪ੍ਰਧਾਨੀ' ਕਹਿੰਦੇ ਸਨ। ਕੇਵਲ ਮਰਹੱਟੇ ਹੀ ਸ਼ਾਮਲ ਹੋ ਸਕਦੇ ਸਨ। ਮਹਾਂ-ਮੰਤਰੀ ਅਰਥਾਤ ਪੇਸ਼ਵਾ ਲਈ ਜ਼ਰੂਰੀ ਸੀ ਕਿ ਉਹ ਬ੍ਰਾਹਮਣ ਹੋਵੇ ਅਤੇ ਫ਼ੌਜ ਦਾ ਵੱਡਾ ਜਰਨੈਲ ਕਛੱਤ੍ਰੀ ਹੁੰਦਾ ਸੀ। ਇਹ ਕੇਵਲ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੀ ਸੀ ਜਿਸ ਨੂੰ ਕਿ ਸੱਚੇ ਅਰਥਾਂ ਵਿਚ ਅਫ਼ਿਰਕੂ ਕਹਿ ਸਕਦੇ ਹਾਂ। ਇਸ ਦੇ ਅਫ਼ਿਰਕੂ-ਪੁਣੇ ਦੀ ਪੱਧਰ 'ਤੇ ਨਾ ਅੰਗਰੇਜ਼ ਰਾਜ ਨਾ ਅੱਜ-ਕਲ੍ਹ ਦਾ ਭਾਰਤੀ ਰਾਜ ਪੁੱਜ ਸਕਿਆ ਹੈ। ਮਹਾਰਾਜਾ ਰਣਜੀਤ ਸਿੰਘ ਸਿੱਖ ਸਰਕਾਰ ਨਹੀਂ ਅਖਵਾਉਂਦਾ ਸੀ, ਸਗੋਂ 'ਸਰਕਾਰ' ਹੀ ਅਖਵਾਉਂਦਾ ਸੀ। ਸਿੱਖ ਰਾਜ ਅਫ਼ਿਰਕੂ ਰਾਜ ਸੀ। ਉਸ ਰਾਜ ਵਿਚ ਉੱਚੀਆਂ ਪਦਵੀਆਂ, ਸਿਵਲ ਤੇ ਮਿਲਟਰੀ, ਗੈਰ-ਸਿੱਖਾਂ ਲਈ ਉਤਨੀਆਂ ਹੀ ਖੁੱਲ੍ਹੀਆਂ ਸਨ, ਜਿਤਨੀਆਂ ਸਿੱਖਾਂ ਲਈ। ਸਲਾਹਕਾਰਾਂ ਦੀ ਕੌਂਸਲ ਵਿਚ ਦੀਵਾਨ

ਮੁਹਕਮ ਚੰਦ, ਰਾਜਾ ਦੀਨਾ ਨਾਥ ਤੇ ਫ਼ਕੀਰ ਅਜ਼ੀਜ਼ੁਦੀਨ ਆਦਿ ਹਰ ਫ਼ਿਰਕੇ ਦੇ ਲੋਕ ਸ਼ਾਮਲ ਸਨ। ਮੌਜੂਦਾ ਸਮੇਂ ਦੀ ਗਿਰਾਵਟ ਵੇਲੇ ਵੀ ਸਿੱਖ ਰਿਆਸਤਾਂ ਵਿਚ ਗ਼ੈਰ-ਸਿੱਖ ਅਕਸਰ ਉਸੇ ਤਰ੍ਹਾਂ ਮਾਣ ਪਾਉਂਦਾ ਰਿਹਾ ਹੈ, ਜਿਵੇਂ ਸਿੱਖ ਅਹਿਲਕਾਰ ਤੇ ਅਫਸਰ।

ਅੱਜ ਕਲ੍ਹ ਦੀ ਦੇਸ਼-ਵੰਡ ਕਰਕੇ ਰਾਜ-ਬਲ ਜਾਂ ਹਿੰਦੂਆਂ ਦੇ ਹੱਥ ਆਇਆ ਹੈ ਜਾਂ ਮੁਸਲਮਾਨਾਂ ਦੇ। ਸਿੱਖ ਜੇ ਇਸ ਵੇਲੇ ਆਪਣੇ ਧਰਮ ਅਸਥਾਨਾਂ ਜਾਂ ਕ੍ਰਿਪਾਨ ਆਦਿ ਕਕਾਰਾਂ ਦੀ ਆਜ਼ਾਦੀ ਮੰਗਦੇ ਹਨ, ਜੋ ਅੰਗਰੇਜ਼ ਵੇਲੇ ਵੀ ਮਿਲੀ ਹੋਈ ਸੀ ਤਾਂ ਇਹ ਫ਼ਿਰਕੂਪੁਣਾ ਨਹੀਂ ਅਖਵਾ ਸਕਦਾ।

ਸਿੱਖ ਤਾਂ ਫ਼ਿਰਕੂਪੁਣੇ ਦੇ ਖ਼ਿਲਾਫ ਹਨ, ਕਿਉਂ ਜੋ ਰਾਜਸੀ ਤਾਕਤ ਉਨ੍ਹਾਂ ਦੇ ਹੱਥ ਨਹੀਂ। ਹੋਰਨਾਂ ਦਾ ਫ਼ਿਰਕੂਪੁਣਾ ਤਾਂ ਸਿੱਖਾਂ ਨੂੰ ਨੁਕਸਾਨ ਪਹੁੰਚਾ ਸਕਦਾ ਹੈ ਪਰ ਸਿੱਖਾਂ ਦਾ ਫ਼ਿਰਕੂਪੁਣਾ ਕਿਸੇ ਹੋਰ ਨੂੰ ਨੁਕਸਾਨ ਨਹੀਂ ਪਹੁੰਚਾਉਂਦਾ। ਉਨ੍ਹਾਂ ਦਾ ਭਲਾ ਇਸੇ ਵਿਚ ਹੈ ਕਿ ਦੇਸ਼ ਵਿਚੋਂ ਤੇ ਦੇਸ਼ ਦੀਆਂ ਸਰਕਾਰਾਂ ਵਿਚੋਂ ਫ਼ਿਰਕੂਪੁਣਾ ਹਟਾ ਦਿੱਤਾ ਜਾਵੇ। ਜਦ ਤੱਕ ਇਉਂ ਨਹੀਂ ਹੁੰਦਾ, ਸਿੱਖ ਘਾਟੇ ਵਿਚ ਹੀ ਰਹਿਣਗੇ। ਸਿੱਖਾਂ ਵਿਚੋਂ ਤਜਰਬੇਕਾਰ ਤੇ ਲਾਇਕ ਬੰਦਿਆਂ ਦੇ ਹੁੰਦਿਆਂ, ਕੋਈ ਗਵਰਨਰ ਨਹੀਂ ਬਣਾਇਆ ਗਿਆ। ਸਰਬ-ਏਸ਼ਿਆਈ ਸੱਭਿਆਚਾਰਕ ਕਾਨਫਰੰਸਾਂ ਵਿਚ ਜੋ ਸਰਕਾਰੀ ਤੌਰ 'ਤੇ ਬੁਲਾਈਆਂ ਜਾਂਦੀਆਂ ਹਨ, ਸਿੱਖਾਂ ਨੂੰ ਘੱਟ-ਵੱਧ ਹੀ ਸੱਦਿਆ ਜਾਂਦਾ ਹੈ। ਸਿੱਖਾਂ ਦੀ ਜਾਣ-ਪਛਾਣ ਉੱਚੇ ਦਾਇਰਿਆਂ ਵਿਚ ਘੱਟ ਹੋਣ ਕਰਕੇ ਉਨ੍ਹਾਂ ਦੇ ਉੱਘੇ ਲੀਡਰਾਂ ਦੇ ਕਾਰਨਾਮੇ ਘੱਟ-ਵੱਧ ਹੀ ਪਬਲਿਕ ਦੇ ਪੇਸ਼ ਹੁੰਦੇ ਹਨ। ਕੌਮ ਦੇ ਉੱਚੇ ਸਾਹਿਤ ਵਿਚ ਉਨ੍ਹਾਂ ਦਾ ਜ਼ਿਕਰ ਨਹੀਂ ਆਉਂਦਾ। ਜੇ ਆਵੇ ਵੀ (ਜਿਵੇਂ ਪੰਡਿਤ ਨਹਿਰੂ ਦੀ ਪੁਸਤਕ 'ਡਿਸਕਵਰੀ ਔਫ਼ ਇੰਡੀਆ' ਜਾਂ ਸਾਵਰਕਰ ਦੀ ਪੁਸਤਕ 'ਹਿੰਦ ਸਵਰਾਜ' ਵਿਚ) ਤਾਂ ਸਿੱਖਾਂ ਦੇ ਵਿਰੁੱਧ ਹੀ ਜ਼ਹਿਰ ਘੋਲਿਆ ਹੁੰਦਾ ਹੈ। ਇਹੋ ਹਾਲ ਡਾਕਟਰ ਗੋਕਲ ਚੰਦ ਨਾਰੰਗ, ਡਾ: ਤਾਰਾ ਚੰਦ ਅਤੇ ਇੰਦੂ ਭੂਸ਼ਨ ਬੈਨਰਜੀ ਆਦਿ ਦੇ ਲਿਖੇ ਇਤਿਹਾਸਾਂ ਦਾ ਹੈ।

ਹਿੰਦ ਦਾ ਉੱਘਾ ਨਾਵਲਿਸਟ ਮੁਲਖ ਰਾਜ ਅਨੰਦ ਆਪਣੇ ਨਾਵਲ 'ਪੇਂਡੂ' ਵਿਚ ਸਿੱਖਾਂ ਬਾਬਤ ਇਉਂ ਲਿਖਦਾ ਹੈ : "Sikhism is a religion of donkeys and bullocks." ਇਸ ਤੋਂ ਇਲਾਵਾ ਉਹ ਪੇਂਡੂ ਸਿੱਖਾਂ ਦੇ ਹੋਰ ਕਈ ਗੁਣ ਦਸਦਾ ਹੈ; ਜਿਵੇਂ ਇਕ ਇਹ ਕਿ ਉਹ ਹੱਗਣ ਹੱਗਣ ਖੇਡਦੇ ਹਨ। ਵਾਹ ਭਈ ਸ਼ਹਿਰੀ ਮੁੰਡਿਆ! ਤੈਨੂੰ ਉਨ੍ਹਾਂ ਵਿਚ ਕੁਝ ਹੋਰ ਨਹੀਂ ਦਿਸਿਆ।

ਗੰਥਰ ਦੀ ਕਿਤਾਬ 'ਇਨਸਾਈਡ ਏਸ਼ੀਆ' ਵਿਚ ਸਿੱਖਾਂ ਬਾਬਤ ਦੋ ਸਤਰਾਂ ਹੀ ਆਈਆਂ ਹਨ ਤੇ ਉਹ ਵੀ ਇਹ ਕਿ ਸਿੱਖ ਗੰਦੇ ਰਹਿੰਦੇ ਹਨ ਅਤੇ ਸ਼ਰਾਬ ਇਉਂ ਪੀਂਦੇ ਹਨ, ਜਿਵੇਂ ਮੱਛੀ ਪਾਣੀ ਪੀਂਦੀ ਹੈ। ਗੰਥਰ ਨੂੰ ਵੀ ਇਹ ਵਾਕਫ਼ੀ ਕਿਸੇ ਕੌਮੀ

ਹੀਰੇ ਜਾਂ ਰੂੜੀ-ਫਰੋਲ ਲਿਖਾਰੀ ਨੇ ਹੀ ਦਿੱਤੀ ਹੋਣੀ ਹੈ।

ਉਹ ਇਕ ਹੋਰ ਤਰ੍ਹਾਂ ਨਾਲ ਵੀ ਸਿੱਖ ਫ਼ਿਰਕੂਪੁਣੇ ਦਾ ਸ਼ਿਕਾਰ ਹੋ ਰਹੇ ਹਨ। ਉਹ ਇਸ ਤਰ੍ਹਾਂ ਕਿ ਕਿਤਾਬਾਂ, ਰਸਾਲਿਆਂ ਜਾਂ ਅਖ਼ਬਾਰਾਂ ਵਿਚ ਉਨ੍ਹਾਂ ਨੂੰ ਨਜ਼ਰੋਂ ਉਹਲੇ ਕੀਤਾ ਜਾਂਦਾ ਹੈ। ਹਿੰਦ ਦੀ ਆਜ਼ਾਦੀ ਜਾਂ ਹਿੰਦ ਦੇ ਫ਼ਲਸਫੇ ਦਾ ਇਤਿਹਾਸ ਲਿਖਣ ਲੱਗਿਆਂ ਸਿੱਖਾਂ ਨੂੰ ਪੁੱਛਿਆ ਨਹੀਂ ਜਾਂਦਾ। ਪਿੱਛੇ ਜਿਹੇ 'ਹਿੰਦੁਸਤਾਨ ਟਾਈਮਜ਼' ਦੇ ਰਾਹੋਂ ਹਿੰਦ ਦੀਆਂ ਵੱਖੋ-ਵੱਖ ਬੋਲੀਆਂ ਵਿਚ ਲਿਖੀਆਂ ਹੋਈਆਂ ਛੋਟੀਆਂ ਕਹਾਣੀਆਂ ਦਾ ਟਾਕਰਾ ਹੋਇਆ। ਉਸ ਵਿਚ ੧੩ ਬੋਲੀਆਂ ਸ਼ਾਮਲ ਕੀਤੀਆਂ ਗਈਆਂ ਪਰ ਪੰਜਾਬੀ ਨੂੰ ਲਾਂਭੇ ਰੱਖਿਆ ਗਿਆ, ਜਿਵੇਂ ਪੰਜਾਬੀ ਸਿੱਖਾਂ ਦੀ ਹੀ ਹੁੰਦੀ ਹੈ।

ਇਹ ਸਭ ਕੁਝ ਇਸ ਗੱਲ ਦਾ ਸਿੱਟਾ ਹੈ ਕਿ ਸਿੱਖ ਚਿਰਾਂ ਤੋਂ ਫ਼ਿਰਕੂ ਤਾਕਤਾਂ ਵੱਲੋਂ ਲਤੜੀਂਦੇ ਆ ਰਹੇ ਹਨ। ਸਿੱਖਾਂ ਨੂੰ ਤਾਂ ਇਹ ਗੱਲਾਂ ਸਾਹਮਣੇ ਰੱਖ ਕੇ ਸ਼ਿਕਾਇਤ ਹੋ ਸਕਦੀ ਹੈ ਕਿ ਵੱਡੀਆਂ ਮੱਛੀਆਂ ਉਨ੍ਹਾਂ ਦੇ ਛੋਟੇ ਫ਼ਿਰਕੇ ਨੂੰ ਖਾ ਜਾਣ ਦੇ ਆਹਰ ਵਿਚ ਹਨ ਪਰ ਸਿੱਖਾਂ ਨੂੰ ਧਾਰਮਿਕ ਤੇ ਭਾਈਚਾਰਕ ਜੀਵਨ ਦੇ ਉਨ੍ਹਾਂ ਪਹਿਲੂਆਂ ਦੇ ਕਾਰਨ, ਜਿਨ੍ਹਾਂ ਵਿਚ ਸਿੱਖਾਂ ਨੂੰ ਢਾਲਿਆ ਗਿਆ ਹੈ, ਫ਼ਿਰਕੂ ਨਹੀਂ ਆਖਿਆ ਜਾ ਸਕਦਾ। ਸਗੋਂ ਸਿੱਖ ਹੀ ਇਕ ਅਜੇਹੀ ਕੌਮ ਹੈ ਜਿਸ ਦੀ ਬੁਨਿਆਦ ਅਫ਼ਿਰਕੂ ਲੀਹਾਂ ਉੱਤੇ ਰੱਖੀ ਗਈ ਹੈ।

ਫ਼ਿਰਕੂਪੁਣੇ ਦਾ ਇਲਾਜ ਫ਼ਿਰਕੂਪੁਣਾ ਨਹੀਂ। ਅਸਲ ਇਲਾਜ ਇਹ ਹੈ ਕਿ ਇਕ ਫ਼ਿਰਕੇ ਦੇ ਲੋਕ ਦੂਜੇ ਫ਼ਿਰਕਿਆਂ ਨਾਲ ਵਧੇਰੇ ਮੇਲ-ਜੋਲ ਰੱਖਣ ਅਤੇ ਹਰ ਮੌਕੇ ਤੋਂ ਲਾਭ ਉਠਾ ਕੇ ਆਪਣੀਆਂ ਹਮਦਰਦੀਆਂ ਸਾਂਝੀਆਂ ਕਰਨ ਤੇ ਆਪਣੇ ਸਾਹਿੱਤ, ਆਪਣੇ ਹੁਨਰ ਅਤੇ ਆਪਣੇ ਸੱਭਿਆਚਾਰ ਨੂੰ ਹੋਰਨਾਂ ਕੌਮਾਂ ਤਕ ਪਹੁੰਚਾਉਣ ਦਾ ਉਪਰਾਲਾ ਕਰਨ।

# ਸਿੱਖ ਧਰਮ ਦੀ ਜਥੇਬੰਦੀ ਅਤੇ ਰਹਿਤ

ਧਰਮ ਨਿਰੇ ਗਿਆਨ ਜਾਂ ਕੁਝ-ਕੁ ਅਸੂਲਾਂ ਦਾ ਨਾਂ ਨਹੀਂ। ਧਰਮ ਇੱਕ ਨਮੂਨੇ ਦੀ ਜ਼ਿੰਦਗੀ ਬਣਾਉਣ ਦਾ ਢੰਗ ਹੈ। ਜਿਨ੍ਹਾਂ ਨੇ ਮੁਹੰਮਦ ਸਾਹਿਬ ਦੀ ਜ਼ਿੰਦਗੀ ਨੂੰ ਆਪਣੇ ਸਾਹਮਣੇ ਨਮੂਨਾ ਬਣਾ ਕੇ ਰੱਖਿਆ ਹੈ ਅਤੇ ਉਸੇ ਨਮੂਨੇ ਉੱਤੇ ਆਪਣੀ ਜ਼ਿੰਦਗੀ ਢਾਲਣ ਦਾ ਜਤਨ ਕੀਤਾ ਹੈ, ਉਹ ਮੁਸਲਮਾਨ ਹਨ। ਜਿਨ੍ਹਾਂ ਨੇ ਹਜ਼ਰਤ ਈਸਾ ਦੀ ਜ਼ਿੰਦਗੀ ਨੂੰ ਆਪਣੀ ਜ਼ਿੰਦਗੀ ਦਾ ਨਮੂਨਾ ਬਣਾਇਆ ਹੈ ਉਹ ਈਸਾਈ ਹਨ। ਜਿਨ੍ਹਾਂ ਨੇ ਮਹਾਤਮਾ ਬੁੱਧ ਨੂੰ ਆਪਣੇ ਸਾਹਮਣੇ ਰੱਖ ਕੇ ਆਪਣੀ ਜ਼ਿੰਦਗੀ ਨੂੰ ਢਾਲਿਆ ਹੈ, ਉਹ ਬੋਧੀ ਹਨ। ਇਸੇ ਤਰ੍ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੀ ਜ਼ਿੰਦਗੀ ਦਾ ਨਮੂਨਾ ਬਣਾਇਆ ਹੈ ਉਹ ਸਿੱਖ ਹਨ। ਸਿੱਖ ਲਈ ਕੇਵਲ ਇਹੀ ਜ਼ਰੂਰੀ ਨਹੀਂ ਕਿ ਉਹ ਗੁਰੂ ਜੀ ਦੇ ਦੱਸੇ ਹੋਏ ਆਤਮਕ ਗਿਆਨ ਤੇ ਸਦਾਚਾਰਕ ਅਸੂਲ ਮੰਨੇ ਸਗੋਂ ਸਭ ਤੋਂ ਪਹਿਲਾਂ ਸਿੱਖ ਆਪਣੇ ਆਪ ਨੂੰ ਗੁਰੂ ਜੀ ਦੇ ਹਵਾਲੇ ਕਰੇ ਅਤੇ ਆਪਣੀ ਮਤਿ ਤਿਆਗ ਕੇ "ਮਨੁ ਬੇਚੈ ਸਤਿਗੁਰ ਕੈ ਪਾਸਿ", ਸਗੋਂ ਗੁਰੂ ਜੀ ਨੂੰ ਹੀ ਆਪਣੇ ਅੰਦਰ ਵਸਾਵੇ।

ਜਿਸ ਪ੍ਰਾਣੀ ਉੱਤੇ ਗੁਰੂ ਜੀ ਦੀ ਵਧੀਕ ਤੋਂ ਵਧੀਕ ਮਿਹਰ ਹੁੰਦੀ ਹੈ ਉਸ ਨੂੰ ਉਹ ਆਪਣੇ ਰੂਪ ਉੱਤੇ ਢਾਲਦੇ ਹਨ, ਉਸ ਦੇ ਅੰਦਰ ਆਪਣੀ ਸ਼ਖ਼ਸੀਅਤ ਪਾ ਕੇ ਉਸ ਦੀ ਮਾਮੂਲੀ ਮਨੁੱਖੀ-ਤਾਕਤ ਨੂੰ ਲੱਖਾਂ ਗੁਣਾ ਵਧਾ ਦਿੰਦੇ ਹਨ। ਫਿਰ ਇਹੋ ਜਿਹੇ ਆਪਣੇ ਨਮੂਨੇ 'ਤੇ ਢਲੇ ਹੋਏ ਸਿੱਖਾਂ ਦੀ ਆਤਮਕ ਸ਼ਕਤੀ ਨੂੰ ਲੱਖਾਂ ਗੁਣਾਂ ਹੋਰ ਵਧਾਉਣ ਲਈ ਉਨ੍ਹਾਂ ਦੀ ਸੰਗਤ ਨੂੰ ਜਥੇਬੰਦ ਕਰ ਕੇ ਆਪਣੇ ਆਪ ਨੂੰ ਉਸ ਵਿਚ ਪ੍ਰਵੇਸ਼ ਕਰਾਉਂਦੇ ਹਨ। ਇਕ ਇਕ ਤੇ ਦੋ ਗਿਆਰਾਂ ਅਤੇ ਜਮਾਤ ਵਿਚ ਕਰਾਮਾਤ ਤਾਂ ਲੋਕੀਂ ਮੰਨਦੇ ਹੀ ਆਏ ਹਨ। ਜਿਹੜਾ ਕੰਮ ਵੱਖੋ-ਵੱਖ ਹੋ ਕੇ ਹਜ਼ਾਰਾਂ ਆਦਮੀ ਨਹੀਂ ਕਰ ਸਕਦੇ। ਉਹ ਥੋੜੇ ਜਿਹੇ ਆਦਮੀ ਜਥੇਬੰਦੀ ਵਿਚ ਹੋ ਕੇ ਬਹੁਤ ਛੇਤੀ ਕਰ ਲੈਂਦੇ ਹਨ, ਜਥੇਬੰਦੀ ਵਿੱਚ ਬੜੀ ਤਾਕਤ ਹੈ ਪਰ ਇਸ ਵਿਚ ਘਾਟਾ ਵੀ ਹੈ। ਉਹ ਇਹ ਕਿ ਜਿਥੇ ਇੱਕ-ਇੱਕ ਕਰਕੇ ਸੱਚ ਨੂੰ ਵਰਤਣਾ ਔਖਾ ਹੁੰਦਾ ਹੈ। ਉਥੇ ਇਕ-ਜੁੱਟ ਹੋ ਕੇ ਕੰਮ ਕਰਨ ਨਾਲ ਸੱਚ ਉੱਤੇ ਚੱਲਣਾ ਹੋਰ ਵੀ ਔਖਾ ਹੋ ਜਾਂਦਾ ਹੈ। ਇਸ ਦਾ ਕਾਰਣ ਇਹ ਹੈ ਕਿ ਜਥੇਬੰਦੀ ਵਿਚ ਤਾਕਤ ਹੈ ਤੇ ਤਾਕਤ ਆ ਜਾਣ ਨਾਲ ਮਨੁੱਖਾਂ ਦੀ ਹੰਗਤਾ ਵਧ ਜਾਂਦੀ ਹੈ। ਨਾਲੇ ਜਥੇਬੰਦੀ ਵਿਚ ਇੱਕ ਦੂਜੇ ਦੇ ਭਾਵਾਂ ਤੇ ਖ਼ਿਆਲਾਂ ਦਾ ਲਿਹਾਜ਼ ਕਰਦਿਆਂ ਹੋਇਆਂ ਆਪਣੇ ਭਾਵਾਂ ਤੇ ਖ਼ਿਆਲਾਂ ਨੂੰ ਦਬਾਉਣਾ ਪੈਂਦਾ ਹੈ। ਜਿਸ ਨਾਲ ਕਈ ਵੇਰ ਆਪਣੀ ਵਿਚਾਰ ਦੇ ਉਲਟ ਕੰਮ ਕਰਨਾ ਪੈਂਦਾ ਹੈ। ਜਿਵੇਂ

ਇੱਕ ਬੱਘੀ ਨਾਲ ਜੇਕਰ ਇੱਕ ਘੋੜਾ ਜੁੱਤਿਆ ਹੋਵੇ ਤਾਂ ਉਸ ਦਾ ਫ਼ਰਜ਼ ਕੇਵਲ ਇਹੋ ਹੈ ਜੁ ਬੱਘੀ ਨੂੰ ਖਿੱਚੀ ਜਾਵੇ ਪਰ ਜਦ ਉਸ ਨਾਲ ਇੱਕ ਹੋਰ ਘੋੜਾ ਰਲਾ ਦਿਉ ਤਾਂ ਉਸ ਦਾ ਫ਼ਰਜ਼ ਦੂਹਰਾ ਹੋ ਜਾਂਦਾ ਹੈ: ਇੱਕ ਤਾਂ ਆਪ ਖਿੱਚਣਾ ਤੇ ਦੂਜਾ ਇੱਕ ਹੋਰ ਘੋੜੇ ਨਾਲ ਹੋ ਕੇ ਖਿੱਚਣਾ। ਇਸ ਵਿੱਚ ਜ਼ੋਰ ਤਾਂ ਭਾਵੇਂ ਘੱਟ ਲੱਗਦਾ ਹੈ ਪਰ ਆਪਣੇ ਸੁਭਾ ਤੇ ਆਪਣੀ ਰਜ਼ਾ ਨੂੰ ਦੂਜੇ ਦੇ ਸੁਭਾ ਤੇ ਰਜ਼ਾ ਨਾਲ ਮਿਲਾ ਕੇ ਚੱਲਣਾ ਪੈਂਦਾ ਹੈ। ਇਸ ਲਈ ਕੰਮ ਦੂਹਰਾ ਔਖਾ ਹੋ ਜਾਂਦਾ ਹੈ। ਜੇ ਤਿੰਨ ਚਾਰ ਜਾਂ ਹੋਰ ਵਧੀਕ ਘੋੜੇ ਜੋਤੇ ਜਾਣ ਤਾਂ ਉਨ੍ਹਾਂ ਦਾ ਕੰਮ ਉਨਾ ਹੋਰ ਵਧ ਜਾਇਗਾ। ਇਸੇ ਤਰ੍ਹਾਂ ਜਿਥੇ ਇਕ ਆਦਮੀ ਨੇ ਕੋਈ ਸਚਾਈ ਵਰਤਣੀ ਹੈ ਜਾਂ ਨੇਕੀ ਕਰਨੀ ਹੈ ਉਥੇ ਆਪਣੀ ਸਰਦੀ-ਪੁੱਜਦੀ ਗੱਲ ਕਰ ਲੈਂਦਾ ਹੈ ਪਰ ਜਿੱਥੇ ਉਸ ਨੂੰ ਆਪਣੀ ਵਹੁਟੀ ਜਾਂ ਭਰਾਵਾਂ ਜਾਂ ਹਿੱਸੇਦਾਰਾਂ ਦੀ ਸਲਾਹ ਵਰਤਣੀ ਪਵੇ ਉਥੇ ਉਸ ਦੇ ਲਈ ਉਹ ਕੰਮ ਬਹੁਤ ਔਖਾ ਹੋ ਜਾਂਦਾ ਹੈ ਅਤੇ ਕਈ ਵਾਰ ਉਸ ਨੂੰ ਆਪਣੀ ਸ਼ੁਭ ਭਾਵਨਾ ਨੂੰ ਦਬਾਉਣਾ ਪੈਂਦਾ ਹੈ। ਇਸੇ ਲਈ ਧਰਮਾਂ ਦੇ ਆਗੂਆਂ ਨੇ ਧਰਮ ਵਿੱਚ ਜਥੇਬੰਦੀ ਨੂੰ ਬਹੁਤ ਘੱਟ ਵਰਤਿਆ ਹੈ। ਆਮ ਤੌਰ 'ਤੇ ਧਰਮ ਨੂੰ ਸ਼ਖ਼ਸੀ ਫ਼ਰਜ਼ਾਂ ਦੇ ਦਾਇਰੇ ਵਿੱਚ ਹੀ ਰੱਖਿਆ ਹੈ।

ਗੁਰੂ ਜੀ ਨੇ ਜਥੇਬੰਦੀ ਨੂੰ ਸਿੱਖ ਧਰਮ ਦਾ ਇੱਕ ਜ਼ਰੂਰੀ ਅੰਗ ਬਣਾ ਦਿੱਤਾ। ਇਹ ਜਥੇਬੰਦੀ ਨਿਰੀ ਫੌਜੀ ਕੰਮ ਲਈ ਹੀ ਨਹੀਂ ਬਣਾਈ ਗਈ। ਫ਼ੌਜੀ ਕੰਮ ਤਾਂ ਛੇਵੇਂ ਗੁਰੂ ਜੀ ਨੇ ਚੰਗੀ ਤਰ੍ਹਾਂ ਸ਼ੁਰੂ ਕਰ ਦਿੱਤਾ ਸੀ। ਦਸਮੇਸ਼ ਜੀ ਵੀ ਅੰਮ੍ਰਿਤ ਛਕਾਉਣ ਤੋਂ ਪਹਿਲਾਂ ਕਈ ਜੰਗ ਕਾਮਯਾਬੀ ਨਾਲ ਕਰ ਚੁੱਕੇ ਸਨ। ਸਿੱਖਾਂ ਨੂੰ ਜੰਗ ਸਿਖਾਉਣ ਲਈ ਇਹ ਜਥੇਬੰਦੀ ਨਹੀਂ ਰਚੀ ਗਈ ਸੀ ਸਗੋਂ ਸਿੱਖਾਂ ਦੀ ਸਾਰੀ ਜ਼ਿੰਦਗੀ ਨੂੰ ਇਕ ਨਵੇਂ ਸਚੇ ਵਿੱਚ ਢਾਲਣ ਲਈ ਪ੍ਰਬੰਧ ਕੀਤਾ ਗਿਆ ਸੀ। ਸਿੱਖ ਧਰਮ ਇੱਕ ਅਮਲੀ ਧਰਮ ਹੈ ਅਤੇ ਇਸ ਦੇ ਵਿੱਚ ਮਨੁੱਖ ਦਾ ਸਭ ਤੋਂ ਵੱਡਾ ਕੰਮ ਭਜਨ-ਬੰਦਗੀ ਤੇ ਸੇਵਾ ਕਰਨਾ ਹੈ। ਭਜਨ-ਬੰਦਗੀ ਤੋਂ ਭਾਵ ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਜਾਣ ਕੇ ਉਸ ਦੇ ਗੁਣ ਗਾਉਣੇ ਅਤੇ ਇਉਂ ਲਿਵ ਨੂੰ ਉੱਚਾ ਕਰ ਕੇ ਵਾਹਿਗੁਰੂ ਨਾਲ ਮਿਲਾ ਦੇਣਾ ਹੈ। ਇਹ ਕੰਮ ਸੰਗਤ ਵਿਚ ਜੁੜ ਕੇ ਕੀਰਤਨ ਕਰਨ ਜਾਂ ਸੁਣਨ ਨਾਲ ਸਹਿਜੇ ਹੋ ਸਕਦਾ ਹੈ।

ਸੇਵਾ ਜਥੇਬੰਦ ਹੋਣ ਨਾਲ ਛੇਤੀ ਹੋ ਸਕਦੀ ਹੈ। ਸੇਵਾ ਸਫ਼ਲ ਉਹੀ ਹੈ ਜੋ ਘੱਟ ਤੋਂ ਘੱਟ ਜਤਨ ਨਾਲ ਵਧੀਕ ਤੋਂ ਵਧੀਕ ਹੋ ਸਕੇ। ਜੇ ਬਦਾਮ ਭੰਨਣ ਲਈ ਮਸ਼ੀਨ ਦਾ ਹਥੌੜਾ ਵਰਤਣ ਲੱਗੀਏ ਤਾਂ ਕੋਈ ਸਿਆਣਪ ਜਾਂ ਸੰਜਮ ਵਾਲੀ ਗੱਲ ਨਹੀਂ ਹੋਵੇਗੀ। ਇਸੇ ਤਰ੍ਹਾਂ ਜੇ ਅੱਗ ਬੁਝਾਉਣ ਲਈ ਸਾਰੇ ਆਦਮੀ ਹੱਥ ਪੈਰ ਮਾਰਨ ਲੱਗ ਪੈਣ ਤੇ ਕਿਸੇ ਨੇਮ ਅਨੁਸਾਰ ਕੰਮ ਨਾ ਕਰਨ ਤਾਂ ਸਹਾਇਤਾ ਕਰਨ ਦੀ ਥਾਂ ਵਿਗਾੜ ਪੈਦਾ ਕਰ ਦੇਣਗੇ। ਇਸ ਲਈ ਹਰ ਇਕ ਅਮਲੀ ਕੰਮ ਵਿੱਚ ਜਿੱਥੇ ਇੱਕ ਤੋਂ ਵਧੀਕ ਮਨੁੱਖਾਂ ਦਾ ਵਾਹ ਪਵੇ, ਜਥੇਬੰਦੀ ਦੀ ਲੋੜ ਹੈ। ਧਰਮ ਵਿਚ ਜਥੇਬੰਦੀ ਦੀ ਤਦ ਹੀ ਲੋੜ ਨਹੀਂ ਹੁੰਦੀ ਜਦ ਇਸ ਵਿੱਚ ਮਨੁੱਖਾਂ ਦਾ ਕੋਈ ਅਮਲੀ ਜਾਂ ਸਾਂਝਾ ਕੰਮ ਨਾ ਹੋਵੇ, ਸੰਸਾਰ ਤੋਂ ਅੱਡ ਰਹਿ ਕੇ ਅੱਖਾਂ

ਪਿਆ ਮੀਚਣਾ ਜਾਂ ਜੰਗਲਾਂ ਵਿੱਚ ਜਾ ਕੇ ਆਪਣੇ ਆਪ ਨੂੰ ਪਿਆ ਸੁਕਾਉਣਾ ਤੇ ਮੁਕਾਉਣਾ ਪਰ ਜਿੱਥੇ ਧਰਮ "ਵਿਚਿ ਦੁਨੀਆ ਸੇਵ ਕਮਾਈਐ॥ ਤਾ ਦਰਗਹ ਬੈਸਣੁ ਪਾਈਐ" ਵਾਲਾ ਹੋਵੇ, ਉਥੇ ਜਥੇਬੰਦੀ ਬਿਨਾਂ ਕੰਮ ਨਹੀਂ ਸਰਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸੇ ਲਈ ਬਾਣੀ ਅਤੇ ਸੰਗਤ ਨੂੰ ਹੀ ਮੁਖੀ ਵਸੀਲੇ ਕਰਕੇ ਵਰਤਿਆ ਹੈ। ਜਦ ਜੋਗੀਆਂ ਨੇ ਉਨ੍ਹਾਂ ਨੂੰ ਕਰਾਮਾਤ ਵਿਖਾਉਣ ਲਈ ਕਿਹਾ ਤਾਂ ਗੁਰੂ ਜੀ ਨੇ ਇਹੋ ਉੱਤਰ ਦਿੱਤਾ ਸੀ ਕਿ ਸਾਡੇ ਪਾਸ "ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ"।

ਪਹਿਲੇ ਨੌ ਗੁਰੂ ਸਾਹਿਬਾਨ ਦੇ ਵੇਲੇ ਵੀ ਸਿੱਖ ਸੰਗਤ ਦਾ ਚੋਖਾ ਮਾਣ ਸੀ ਫਿਰ ਵੀ ਗੁਰੂ ਜੀ ਦੀ ਆਪਣੀ ਸ਼ਖਸੀ ਅਗਵਾਈ ਦੀ ਸਦਾ ਲੋੜ ਰਹਿੰਦੀ ਸੀ ਪਰ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਦੇਹਧਾਰੀ ਰੂਪ ਵਾਲੀ ਅਗਵਾਈ ਨੂੰ ਸੰਕੋਚ ਲਿਆ ਅਤੇ ਸੰਗਤ ਨੂੰ ਜਥੇਬੰਦ ਕਰਕੇ ਇਸੇ ਨੂੰ ਸ਼ਖ਼ਸੀ ਗੁਰਿਆਈ ਸੌਂਪ ਦਿੱਤੀ।

ਜਦ ਕੋਈ ਜਤਨ ਵਧਦਾ-ਵਧਦਾ ਅੰਦੋਲਨ (Movement) ਦੀ ਸ਼ਕਲ ਫੜ ਲਵੇ ਤਾਂ ਉਸ ਵਿਚ ਕਿਸੇ ਇੱਕ ਦੀ ਸ਼ਖ਼ਸੀਅਤ ਦੀ ਹੋਂਦ ਜਾਂ ਅਣਹੋਂਦ ਨਾਲ ਕੋਈ ਫ਼ਰਕ ਨਹੀਂ ਪੈਂਦਾ। ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਜਥੇਬੰਦ ਕਰ ਕੇ ਇੱਕ ਲਹਿਰ ਬਣਾ ਦਿੱਤੀ ਸੀ। ਹੁਣ ਇਹ ਇੱਕ ਅਮਿਟ ਤਾਕਤ ਬਣ ਗਈ ਸੀ। ਸਾਹਿਬਜ਼ਾਦਿਆਂ ਜਾਂ ਚੋਣਵੇਂ ਸਿੱਖਾਂ ਦੀ ਕੱਟ-ਵੱਢ ਨਾਲ ਇਸ ਦੇ ਜੋਸ਼ ਜਾਂ ਵਹਾਉ ਵਿੱਚ ਕੋਈ ਫ਼ਰਕ ਨਹੀਂ ਸੀ ਪੈ ਸਕਦਾ। ਗੁਰੂ ਜੀ ਇਹੋ ਖਿਆਲ ਆਪਣੇ ਖ਼ਤ (ਜ਼ਫ਼ਰਨਾਮੇ) ਵਿਚ ਔਰੰਗਜ਼ੇਬ ਨੂੰ ਦੱਸਦੇ ਹਨ :

*ਚਿ ਮਰਦੀ ਕਿ ਅਖ਼ਗਰ ਖ਼ਮੋਸ਼ਾਂ ਕੁਨੀ॥*
*ਕਿ ਆਤਸ਼ ਦਮਾ ਰਾ ਬਦਉ ਰਾ ਕੁਨੀ॥ ੭੯॥*

'ਤੂੰ ਤਾਂ ਮੇਰੇ ਸਿੱਖ, ਮੇਰੇ ਬੱਚੇ ਮਾਰ ਕੇ ਬੜੀ ਬਹਾਦਰੀ ਮੰਨਦਾ ਹੋਣਾ ਏਂ। ਉਹ ਤਾਂ ਚੰਗਿਆੜੇ ਸਨ, ਬੁਝ ਗਏ ਤਾਂ ਕੀ ਹੋਇਆ ? ਅੱਗ ਦਾ ਭਾਂਬੜ ਤਾਂ ਅਜੇ ਮਚ ਰਿਹਾ ਹੈ। ਹੁਣ ਥੋੜੀਆਂ ਜਿਹੀਆਂ ਹਸਤੀਆਂ ਦੇ ਮਿਟ ਜਾਣ ਨਾਲ ਇਸ ਦੀ ਹਸਤੀ ਨਹੀਂ ਮਿਟ ਸਕਦੀ, ਸਗੋਂ ਇਹ ਹੋਰ ਭੜਕਦੀ ਹੈ।'

ਗੁਰੂ ਜੀ ਨੇ ਇਸ ਜਥੇਬੰਦੀ ਦੀ ਨੀਂਹ ਅੰਮ੍ਰਿਤ ਉੱਤੇ ਰੱਖੀ। ਹੁਣ ਗੁੰਜਾਇਸ਼ ਨਹੀਂ ਸੀ ਕਿ ਸਿੱਖ ਖਿੰਡੇ-ਫੁੰਡੇ ਰਹਿਣ ਜਾਂ ਅੱਧ-ਪਚੱਧ ਯਕੀਨ ਰੱਖਣ ਵਾਲੇ ਹੋਣ। ਜਥੇਬੰਦੀ ਲਈ ਪਹਿਲੀ ਲੋੜ ਇਹ ਹੈ ਕਿ ਇਸ ਦੇ ਮੈਂਬਰਾਂ ਨੂੰ ਹੋਰਨਾਂ ਤੋਂ ਨਿਖੇੜ ਕੇ ਇਸ ਪਾਸੇ ਲਾਇਆ ਜਾਏ ਅਤੇ ਸਾਰਿਆਂ ਲਈ ਇੱਕੋ ਨੇਮ ਹੋਣ। ਇਸੇ ਲਈ ਗੁਰੂ ਜੀ ਨੇ ਹੁਕਮ ਦਿੱਤਾ ਕਿ :

*ਖ਼ਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ।*

*(ਰਹਿਤਨਾਮਾ ਭਾਈ ਚੌਪਾ ਸਿੰਘ)*

ਆਪਣੀ ਰਹਿਣੀ-ਬਹਿਣੀ ਤੇ ਮਰਯਾਦਾ ਵੱਖਰੀ ਰੱਖੇ :

*ਜਾਗਤਿ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥*
*ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ॥*
*ਤੀਰਥ ਦਾਨ ਦਇਆ ਤਪ ਸੰਜਮ ਏਕ ਬਿਨਾ ਨਹ ਏਕ ਪਛਾਨੈ॥*
*ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ॥*

*(ਸ੍ਵਯੇ ਪਾਤਸ਼ਾਹੀ ੧੦)*

*ਮਟ, ਬੁਤ, ਤੀਰਥ, ਦੇਵੀ ਦੇਵਤਾ, ਬਰਤ, ਪੂਜਾ ਅਰਚਾ, ਮੰਤ੍ਰ, ਜੰਤ੍ਰ, ਪੀਰ, ਬ੍ਰਾਹਮਣ, ਪੁੱਛਣਾ, ਸੁੱਖਣਾ, ਤਰਪਣ, ਗਾਯਤ੍ਰੀ, ਕਿਤੈ ਵਲ ਚਿਤ ਦੇਵੈ ਨਾਹੀ।*

*(ਰਹਿਤਨਾਮਾ ਭਾਈ ਦਇਆ ਸਿੰਘ)*

*ਸਭ ਜੁਗਤਿ ਗੁਰੂ ਕੀ ਮਰਯਾਦਾ ਅਰਦਾਸ ਸੋ ਕਰੇ।*

*(ਉਹੀ)*

ਇਹੋ ਜਿਹੇ ਖਾਲਸੇ ਪਾਸੋਂ ਦਸਮ ਗੁਰੂ ਜੀ ਨੇ ਆਪ ਅੰਮ੍ਰਿਤ ਛਕਿਆ ਅਤੇ

*.....ਆਪੇ ਗੁਰੁ ਚੇਲਾ॥*

ਅਨੁਸਾਰ ਓਤ-ਪੋਤ ਖਾਲਸੇ ਇਕ ਹੋ ਗਏ।

ਇਸ ਜਥੇਬੰਦੀ ਨੂੰ, ਇਹੋ ਜਿਹੇ ਖਾਲਸੇ ਨੂੰ ਗੁਰਿਆਈ ਦੀ ਪਦਵੀ ਬਖ਼ਸ਼ੀ। ਅੱਗੇ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰੂ ਕਿਹਾ ਜਾਂਦਾ ਸੀ, ਹੁਣ ਨਾਲ ਹੀ ਉਨ੍ਹਾਂ ਦਾ ਰੂਪ ਗੁਰੂ ਖਾਲਸਾ ਗੁਰੂ ਸੰਗਤ ਅਖਵਾਣ ਲੱਗਾ:

*ਜੋ ਚਾਹੈ ਕਿ ਦਰਸ਼ਨ ਕਰਾਂ, ਜਿਥੇ ਖਾਲਸੇ ਦਾ ਇਕੱਠ ਹੋਵੇ ਉਥੇ ਜਾਇ ਕੈ ਅਦਬਿ ਨਾਲ ਦਰਸ਼ਨ ਪ੍ਰਤੀਤ ਕਰਕੇ, ਦਰਸ਼ਨ ਗੁਰੂ ਕਾ ਪ੍ਰਾਪਤ ਹੋਵੇਗਾ।*

*(ਪ੍ਰੇਮ ਸੁਮਾਰਗ)*

ਇਹੋ ਜਿਹੀ ਪਦਵੀ ਕਿਸੇ ਧਾਰਮਕ ਆਗੂ ਨੇ ਆਪਣੀ ਉੱਮਤ ਨੂੰ ਨਹੀਂ ਦਿੱਤੀ।

ਗੁਰੂ ਜੀ ਵਿਚ ਦੋ ਚੀਜ਼ਾਂ ਸਨ, ਜਿਨ੍ਹਾਂ ਕਰਕੇ ਉਹ ਗੁਰੂ ਅਖਵਾਉਂਦੇ ਸਨ- ਇਕ ਬਾਣੀ ਤੇ ਦੂਜੀ ਸੰਗਤ; ਇੱਕ ਜੋਤਿ, ਦੂਜੀ ਜੁਗਤ ਜਾਂ ਸ਼ਖ਼ਸੀਅਤ। ਦਸਾਂ ਗੁਰੂ ਸਾਹਿਬਾਨ ਤਕ ਇਹ ਦੋਵੇਂ ਗੱਲਾਂ ਇੱਕੋ ਹਸਤੀ (ਗੁਰੂ) ਵਿਚ ਰਹਿੰਦੀਆਂ ਸਨ। ਹੁਣ ਜੋਤ ਰੂਪ 'ਬਾਣੀ' ਜਥੇਬੰਦ ਹੋ ਕੇ ਗੁਰੂ ਗ੍ਰੰਥ ਦੀ ਸ਼ਕਲ ਵਿਚ ਸਥਾਪਨ ਕੀਤੀ ਗਈ ਅਤੇ ਜੁਗਤ ਰੂਪ 'ਸੰਗਤ' ਜਥੇਬੰਦ ਹੋ ਕੇ ਗੁਰੂ ਖਾਲਸਾ ਬਣ ਗਈ। ਜਿਤਨਾ ਤੇਜ ਪ੍ਰਤਾਪ ਗੁਰੂ ਜੀ ਦੀ ਅਦੁੱਤੀ ਸ਼ਖ਼ਸੀਅਤ (Dynamic Personality) ਦਾ ਸੀ, ਉਹ ਸਾਰਾ ਗੁਰੂ ਖ਼ਾਲਸੇ ਨੂੰ ਦਿੱਤਾ ਗਿਆ।

ਇਸ ਵਿਚ ਹਰ ਇਕ ਅੰਮ੍ਰਿਤਧਾਰੀ ਸਿੱਖ ਧਾਰਮਕ ਤੌਰ 'ਤੇ ਬਰਾਬਰ ਪਦਵੀ ਰੱਖਦਾ ਹੈ। ਤੀਵੀਂ ਨੂੰ ਵੀ ਉਹੀ ਅਧਿਕਾਰ ਹਨ ਜੋ ਮਰਦ ਨੂੰ। ਸਿੱਖਾਂ ਨੇ ਜਿਥੇ ਕੋਈ ਪੰਥਕ ਕੰਮ ਕਰਨਾ ਹੋਵੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਇਕੱਠੇ ਹੋ ਕੇ

ਗੁਰਮਤਾ ਸੋਧ ਲੈਣ। ਇਹ ਮਤਾ ਗੁਰੂ ਦਾ ਮਤਾ ਹੋਏਗਾ ਅਤੇ ਇਸ ਦਾ ਉਲੰਘਣ ਕਰਨਾ ਗੁਰੂ ਦੀ ਆਗਿਆ ਦਾ ਭੰਗ ਕਰਨਾ ਹੈ। ਇਸ ਅਸੂਲ ਨੇ ਸਿੱਖਾਂ ਵਿਚ ਇਕਮੁੱਠ ਹੋ ਕੇ ਕੰਮ ਕਰਨ ਤੋਂ ਇਲਾਵਾ ਇੱਕ ਅਗੰਮੀ ਤਾਕਤ ਪਾ ਦਿੱਤੀ, ਜਿਸ ਨਾਲ ਉਹ ਸੰਸਾਰ ਦੀਆਂ ਸਾਰੀਆਂ ਸ਼ਖ਼ਸੀ ਤੇ ਜਥੇਬੰਦ ਤਾਕਤਾਂ ਕੋਲੋਂ ਵਧੀਕ ਤਾਕਤਵਰ ਹੋ ਗਏ ਅਤੇ ਇਤਿਹਾਸ ਵਿਚ ਉਹ ਉਹ ਕਾਰਨਾਮੇ ਕਰ ਵਿਖਾਏ, ਜਿਨ੍ਹਾਂ ਨੂੰ ਪੜ੍ਹ ਕੇ ਲੋਕ ਦੰਗ ਰਹਿ ਜਾਂਦੇ ਹਨ। ਇਹ ਸਾਰਾ ਪ੍ਰਤਾਪ ਦਸਮੇਸ਼ ਜੀ ਦੀ ਚਲਾਈ ਪੰਥਕ ਰੀਤੀ ਦਾ ਹੈ। ਇਸ ਰੀਤੀ ਤੋਂ ਮੁਨਕਰ ਹੋਣਾ ਇਸ ਵਿਰਸੇ ਵਿੱਚ ਆਈ ਹੋਈ ਸਾਰੀ ਤਾਕਤ ਨੂੰ ਹੱਥੋਂ ਖੁਹਾ ਦੇਣਾ ਹੈ।

ਇਸ ਜਥੇਬੰਦੀ ਨੂੰ ਕਾਇਮ ਰੱਖਣ ਲਈ ਰਹਿਤ-ਮਰਯਾਦਾ ਦੀ ਲੋੜ ਹੈ। ਜੇਕਰ ਮਨੁੱਖੀ-ਜੀਵਨ ਦਾ ਮਨੋਰਥ ਕੇਵਲ ਆਪਣੀ ਆਤਮਾ ਦੀ ਉੱਨਤੀ ਜਾਂ ਰੱਬ ਦਾ ਨਿਵੇਕਲਾ ਪਿਆਰ ਹੀ ਹੁੰਦਾ ਤਾਂ ਸ਼ਾਇਦ ਕਿਸੇ ਜਥੇਬੰਦੀ ਦੀ ਲੋੜ ਨਾ ਹੁੰਦੀ ਪਰ ਕਿਉਂ ਜੋ ਸਿੱਖ ਧਰਮ ਅੰਦਰ ਸੇਵਾ ਆਦਿ ਅਮਲੀ ਕੰਮ ਹੋਰਨਾਂ ਨਾਲ ਮਿਲ ਕੇ ਕਰਨੇ ਹੁੰਦੇ ਹਨ, ਸਗੋਂ ਆਤਮਕ ਰੌਂ ਚਲਾਉਣ ਤੇ ਕਾਇਮ ਰੱਖਣ ਲਈ ਵੀ ਸੰਗਤ ਦੀ ਲੋੜ ਰਹਿੰਦੀ ਹੈ, ਇਸ ਲਈ ਜਥੇਬੰਦੀ ਵਿਚ ਹੋ ਕੇ ਕੰਮ ਕਰਨਾ ਪੈਂਦਾ ਹੈ। ਇਸ ਜਥੇਬੰਦੀ ਲਈ ਜ਼ਰੂਰੀ ਹੈ ਕਿ ਇਸ ਦੇ ਹਰ ਇੱਕ ਮੈਂਬਰ ਵਿਚ ਲਗਾਤਾਰ ਜੋਸ਼ ਕਾਇਮ ਰਹੇ, ਨਹੀਂ ਤਾਂ ਉਹ ਨਿਤ ਦੀਆਂ ਪੰਥਕ ਮੰਗਾਂ ਅਤੇ ਲੋੜਾਂ ਤੋਂ ਤੰਗ ਆ ਕੇ ਅਵੇਸਲਾ ਹੋ ਬਹੇਗਾ ਜਾਂ ਨਿੱਤ ਨਵੀਆਂ ਜਥੇਬੰਦੀਆਂ ਵਿਚ ਪੈਰ ਪਾਉਂਦਾ ਫਿਰੇਗਾ। ਅੱਜ ਖਾਲਸਾ, ਕਲ੍ਹ ਹਿੰਦੂ, ਅੱਜ ਸਨਾਤਨੀ, ਕਲ੍ਹ ਆਰੀਆ, ਉਹ ਕਿਸੇ ਨੇਮ ਵਿਚ ਪੱਕਾ ਨਹੀਂ ਰਹਿ ਸਕੇਗਾ। ਉਤਸ਼ਾਹ ਦਾ ਲਗਾਤਾਰ ਹੋਣਾ ਜ਼ਰੂਰੀ ਹੈ ਪਰ ਕੁਦਰਤ ਨੇ ਸਾਡੇ ਮਨ ਨੂੰ ਅਜਿਹਾ ਬਣਾਇਆ ਹੈ ਕਿ ਇਸ ਵਿਚ ਲਹਾਉ-ਚੜ੍ਹਾਉ ਸਦਾ ਹੁੰਦਾ ਰਹਿੰਦਾ ਹੈ। ਇਸ ਗੱਲ ਵਿੱਚ ਇੱਕ-ਰਸ ਤੇ ਇੱਕ-ਟਕ ਹੋ ਕੇ ਲੱਗਾ ਰਹਿਣਾ ਇਸ ਦੇ ਲਈ ਕਠਨ ਹੈ । ਇਸ ਲਈ ਜ਼ਬਤ ਜਾਂ ਡਿਸਿਪਲਿਨ ਦੀ ਲੋੜ ਹੈ। ਜਥੇਬੰਦੀ ਲਈ ਜਦ ਉਤਸ਼ਾਹ ਘਟਣ ਲੱਗੇ ਤਦ ਜ਼ਬਤ ਜਾਂ ਮਰਯਾਦਾ ਦੇ ਨੇਮ ਮਨੁੱਖ ਨੂੰ ਥਾਂ- ਸਿਰ ਰੱਖਦੇ ਹਨ। ਜਦ ਕੋਈ ਆਦਮੀ ਭਰਤੀ ਕਰਨ ਵਾਲੇ ਦੀਆਂ ਗੱਲਾਂ ਸੁਣ ਕੇ ਫ਼ੌਜ ਵਿੱਚ ਭਰਤੀ ਹੋ ਜਾਂਦਾ ਹੈ ਤਾਂ ਥੋੜੇ ਚਿਰ ਮਗਰੋਂ ਘਰ ਦੀਆਂ ਮੌਜਾਂ ਯਾਦ ਆ ਕੇ ਉਸ ਦੇ ਉਤਸ਼ਾਹ ਨੂੰ ਢਿੱਲਾ ਕਰ ਦਿੰਦੀਆਂ ਹਨ। ਉਸ ਵੇਲੇ ਫ਼ੌਜੀ ਜ਼ਬਤ ਜਾਂ ਡਿਸਿਪਲਿਨ ਉਸ ਨੂੰ ਰੋਕ ਰੋਕ ਰੱਖਦਾ ਹੈ। ਨਹੀਂ ਤਾਂ ਆਦਮੀ ਰੋਜ਼ ਪਿਆ ਭਰਤੀ ਹੋਵੇ ਤੇ ਰੋਜ਼ ਪਿਆ ਛੱਡੇ। ਜਿਵੇਂ ਫ਼ੌਜ ਵਿਚ ਜ਼ਬਤ ਕਾਇਮ ਰੱਖਣ ਲਈ ਕਵਾਇਦ, ਪਰੇਡ, ਝੰਡੀ, ਵਰਦੀ ਆਦਿ ਸਾਧਨ ਵਰਤੇ ਜਾਂਦੇ ਹਨ, ਉਸੇ ਤਰ੍ਹਾਂ ਧਾਰਮਕ ਜਥੇਬੰਦੀ ਵਿਚ ਚਿੰਨ੍ਹ, ਸੰਸਕਾਰ ਆਦਿ ਵਸੀਲੇ ਵਰਤੇ ਜਾਂਦੇ ਹਨ।

ਇਹ ਚਿੰਨ੍ਹ ਤੇ ਸੰਸਕਾਰ ਮਨੁੱਖ ਨੂੰ ਆਪਣੀ ਧਾਰਮਕ ਮਰਯਾਦਾ ਵਿੱਚ ਰੱਖਦੇ

ਹਨ ਅਤੇ ਉਸ ਨੂੰ ਆਪਣੀ ਧਾਰਮਕ ਜਥੇਬੰਦੀ ਨਾਲ ਜੋੜੀ ਰੱਖਦੇ ਹਨ। ਅਸਲ ਗੱਲ ਤਾਂ ਜਥੇਬੰਦੀ ਹੈ, ਜਿਹੜੀ ਨਿਰਾ ਮਨੁੱਖਾਂ ਦਾ ਇਕੱਠ ਨਹੀਂ, ਸਗੋਂ ਇਸ ਵਿਚ ਦਸਮੇਸ਼ ਜੀ ਦੀ ਆਪਣੀ ਸ਼ਖ਼ਸੀਅਤ ਹੁੰਦੀ ਹੈ। ਜਿਸ ਕਰਕੇ ਖਾਲਸਾ ਦਸਮੇਸ਼ ਜੀ ਦਾ 'ਖਾਸ ਰੂਪ' ਅਖਵਾਉਂਦਾ ਹੈ। ਜੇ ਇਸ ਜਥੇਬੰਦੀ ਦੀ ਲੋੜ ਹੈ, ਜੇ ਦਸਮੇਸ਼ ਜੀ ਦੀ ਅਦੁੱਤੀ ਸ਼ਖਸ਼ੀਅਤ ਨਾਲ ਰਿਸ਼ਤਾ ਜੋੜਨ ਦੀ ਲੋੜ ਹੈ ਤਾਂ ਇਨ੍ਹਾ ਚਿੰਨ੍ਹਾਂ ਤੇ ਸੰਸਕਾਰਾਂ ਦੀ ਵੀ ਲੋੜ ਹੈ। ਜਦ ਤੋੜੀਂ ਮਨੁੱਖ ਵਿਚ ਬੁੱਧੀ ਤੇ ਵਿਚਾਰ ਦੇ ਨਾਲ ਜਜ਼ਬੇ ਤੇ ਵਲਵਲੇ ਮੌਜੂਦ ਹਨ ਤਦ ਤੋੜੀਂ ਇਨ੍ਹਾਂ ਜਜ਼ਬਿਆਂ ਨੂੰ ਪ੍ਰੇਰਨ ਲਈ ਸੰਸਕਾਰਾਂ ਤੇ ਕਕਾਰਾਂ ਦੀ ਲੋੜ ਰਹੇਗੀ। ਇਹ ਸੰਸਕਾਰ ਤੇ ਕਕਾਰ ਸਿੱਖ ਦੇ ਅੰਦਰਲੇ ਸਿਦਕ ਤੇ ਨਿਸਚੇ ਦੇ ਤਿਵੇਂ ਹੀ ਚਿੰਨ੍ਹ ਹਨ, ਜਿਵੇਂ ਦਿਲ ਦੇ ਭਾਵਾਂ ਦੇ ਚਿੰਨ੍ਹ ਲਫ਼ਜ਼ ਹੁੰਦੇ ਹਨ ਜਾਂ ਦੁੱਖ ਦੇ ਚਿੰਨ੍ਹ ਅੱਥਰੂ ਹੁੰਦੇ ਹਨ ਜਾਂ ਖ਼ੁਸ਼ੀ ਦਾ ਚਿੰਨ੍ਹ ਹਾਸਾ ਹੁੰਦਾ ਹੈ ਜਾਂ ਰਾਗ ਦਾ ਚਿੰਨ੍ਹ ਸੁਰੀਲਾ ਅਲਾਪ ਹੁੰਦਾ ਹੈ।

ਕੀ ਕਦੀ ਉਹ ਸਮਾਂ ਵੀ ਆ ਸਕਦਾ ਹੈ ਇਨ੍ਹਾਂ ਚਿੰਨ੍ਹਾਂ ਨੂੰ ਬਦਲ ਕੇ ਜਾਂ ਹਟਾ ਕੇ ਪੰਥ ਕੋਈ ਹੋਰ ਮਰਯਾਦਾ ਚਲਾ ਦੇਵੇ ? ਧਰਮਾਂ ਵਿੱਚ ਇਹ ਤਬਦੀਲੀਆਂ ਨਹੀਂ ਹੋਇਆ ਕਰਦੀਆਂ। ਜੋ ਅਸੂਲ ਇਕ ਵੇਰ ਕਿਸੇ ਧਰਮ ਵਿਚ ਉਸ ਦੇ ਬਾਨੀ ਦੇ ਹੱਥੋਂ ਦਾਖ਼ਲ ਹੋ ਜਾਣ ਉਹ ਅਸੂਲ ਕਿਸੇ ਹਾਲਤ ਵਿੱਚ ਵੀ ਉਸ ਵਿਚੋਂ ਨਹੀਂ ਕੱਢੇ ਜਾ ਸਕਦੇ, ਜਦ ਤੱਕ ਕਿ ਉਸ ਧਰਮ ਨੂੰ ਹੀ ਛੱਡ ਕੇ ਕੋਈ ਹੋਰ ਧਰਮ ਨਾ ਚਲਾਇਆ ਜਾਵੇ। ਜਿਵੇਂ ਗੁਰੂ ਸਾਹਿਬਾਨ ਨੇ ਜੰਞੂ, ਜਾਤ-ਪਾਤ ਆਦਿ ਹਟਾਉਣ ਦਾ ਹੋਕਾ ਤਦ ਦਿੱਤਾ ਜਦ ਇਕ ਨਵੇਂ ਧਰਮ ਦੀ ਨੀਂਹ ਰੱਖੀ ਤੇ ਪੁਰਾਣੇ ਧਰਮ ਨੂੰ ਛੱਡ ਦਿੱਤਾ ਤਾਂ ਸੁਆਲ ਉੱਠਦਾ ਹੈ ਕਿ ਧਰਮ ਵਿੱਚ ਰਹਿ ਕੇ ਅਸੀਂ ਕੋਈ ਸੁਧਾਰ ਨਹੀਂ ਕਰ ਸਕਦੇ ? ਕੋਈ ਮਾੜੀ ਚੀਜ਼ ਕੱਢ ਕੇ ਚੰਗੀ ਨਹੀਂ ਪਾ ਸਕਦੇ ? ਹਾਂ, ਸੁਧਾਰ ਜ਼ਰੂਰ ਕਰ ਸਕਦੇ ਹਾਂ ਪਰ ਕਿਸੇ ਚੀਜ਼ ਦੇ ਕੱਢਣ ਵੇਲੇ ਸਾਨੂੰ ਦੱਸਣਾ ਪਏਗਾ, ਸਗੋਂ ਆਪਣੇ ਧਰਮ ਦੇ ਬਾਨੀ ਦੇ ਆਪਣੇ ਹੁਕਮ ਜਾਂ ਬਾਣੀ ਦੱਸ ਕੇ ਸਾਬਤ ਕਰਨਾ ਪਏਗਾ ਕਿ ਉਹ ਕੱਢਣ ਜੋਗ ਚੀਜ਼ ਉਸ ਧਰਮ ਦੀ ਬੁਨਿਆਦ ਵਿੱਚ ਰੱਖੀ ਹੀ ਨਹੀਂ ਗਈ, ਐਵੇਂ ਫਾਲਤੂ ਚੀਜ਼ ਕਿਸੇ ਨੇ ਪਿਛੋਂ ਆ ਕੇ ਪਾ ਦਿੱਤੀ ਸੀ। ਜਿਵੇਂ ਸਿੰਘ ਸਭਾ ਵਾਲੇ ਚੌਂਕੇ, ਸਰਾਧ, ਜੰਞੂ ਆਦਿ ਰੀਤਾਂ ਨੂੰ ਸਿੱਖੀ ਵਿਚੋਂ ਕੱਢਣ ਵੇਲੇ ਦੱਸਦੇ ਸਨ ਕਿ ਗੁਰੂ ਜੀ ਨੇ ਆਪਣੀ ਬਾਣੀ ਵਿੱਚ ਇਨ੍ਹਾਂ ਦਾ ਖੰਡਨ ਕੀਤਾ ਹੈ। ਇਸੇ ਤਰ੍ਹਾਂ ਜਿਹੜਾ ਸੱਜਣ ਕਿਸੇ ਚਿੰਨ੍ਹ ਜਾਂ ਅਸੂਲ ਨੂੰ ਆਪਣੇ ਧਰਮ ਵਿੱਚੋਂ ਕੱਢਣ ਦਾ ਪ੍ਰਚਾਰ ਕਰੇ ਉਸ ਨੂੰ ਸਾਬਤ ਕਰਨਾ ਪਵੇਗਾ ਕਿ ਫਲਾਣੀ ਥਾਂ ਗੁਰੂ ਜੀ ਨੇ ਹੁਕਮ ਦਿੱਤਾ ਸੀ ਕਿ ਇਹ ਗੱਲ ਨਹੀਂ ਕਰਨੀ ਪਰ ਜਿਹੜਾ ਆਦਮੀ ਇਹ ਮੰਨੇ ਕਿ ਕਿਸੇ ਵੇਲੇ ਗੁਰੂ ਜੀ ਨੇ ਹੁਕਮ ਦਿੱਤਾ ਸੀ ਕਿ:

*ਖਾਲਸਾ ਮੇਰੋ ਰੂਪ ਹੈ ਖਾਸ।*
*ਖਾਲਸੇ ਮਹਿ ਹਉ ਕਰਉ ਨਿਵਾਸ।*

ਅਤੇ ਇਹ ਮੰਨੇ ਕਿ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਸੀ ਤੇ ਰਹਿਤ ਦੱਸੀ ਸੀ ਤਾਂ ਉਸ ਦੇ ਲਈ ਇਹ ਨਾਮੁਮਕਿਨ ਹੈ ਕਿ ਇਨ੍ਹਾਂ ਹੁਕਮਾਂ ਦਾ ਉਲੰਘਣ ਕਰ ਸਕੇ। ਨਾ ਕਕਾਰ ਹਟ ਸਕਦੇ ਹਨ ਅਤੇ ਨਾ ਪੰਜਾਂ ਤੋਂ ਚਾਰ ਜਾਂ ਛੇ ਹੋ ਸਕਦੇ ਹਨ ਤਾਂ ਫਿਰ ਖਾਲਸਾ ਪੰਥ ਗੁਰੂ ਕਿਵੇਂ ਹੋਇਆ, ਜਦ ਕਿ ਹੋਰਨਾਂ ਗੁਰੂ ਸਾਹਿਬਾਨ ਵਾਂਗ ਪਿਛਲੇ ਗੁਰੂਆਂ ਦੀ ਚਲਾਈ ਰੀਤੀ ਵਿਚ ਤਬਦੀਲੀ ਨਹੀਂ ਕਰ ਸਕਦਾ ? ਇਸ ਦਾ ਜੁਆਬ ਇਹ ਹੈ ਕਿ ਜਿਵੇਂ ਉੱਤੇ ਦੱਸਿਆ ਹੈ ਖਾਲਸੇ ਨੂੰ ਕੇਵਲ 'ਜੁਗਤ' ਵਾਲੀ ਗੁਰਿਆਈ ਮਿਲੀ ਹੈ, 'ਜੋਤਿ' ਵਾਲੀ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹੈ। ਖਾਲਸਾ ਆਪਣੇ ਵਿਚਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਹੋ ਕੇ ਹੀ ਕਰ ਸਕਦਾ, ਗੁਰੂ ਸਾਹਿਬ ਦੇ ਹੁਕਮਾਂ ਦਾ ਉਲੰਘਣ ਨਹੀਂ ਕਰ ਸਕਦਾ ਕੇਵਲ ਉਨ੍ਹਾਂ ਹੁਕਮਾਂ ਨੂੰ ਲੱਭਣ ਦੀ ਵਿਚਾਰ ਕਰ ਸਕਦਾ ਹੈ। ਨਹੀਂ ਤਾਂ ਜੇ ਖਾਲਸੇ ਨੂੰ ਮੰਨੇ-ਪ੍ਰਮੰਨੇ ਅਸੂਲਾਂ ਨੂੰ ਬਦਲਣ ਦਾ ਅਧਿਕਾਰ ਹੋਵੇ ਤਾਂ ਸਾਰੀ ਸਿੱਖੀ ਇੱਕ ਦੋ ਇਕੱਠਾਂ ਦੀਆ ਵੋਟਾਂ ਦੀ ਮਾਰ ਹੈ। ਗੁਰਮਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਗੁਰੂ ਸਾਹਿਬਾਨ ਦੀ ਪਦਵੀ, ਅੰਮ੍ਰਿਤ ਦੀ ਰੀਤੀ ਜਾਂ ਇਸ ਦੀ ਰਹਿਤ ਆਦਿ ਮੁੱਢਲੇ ਅਸੂਲਾਂ ਦੀ ਬਦਲੀ ਬਾਬਤ ਹੋ ਹੀ ਨਹੀਂ ਸਕਦਾ। ਹਾਂ, ਇਨ੍ਹਾਂ ਦੀ ਪ੍ਰੋੜ੍ਹਤਾ ਲਈ, ਇਨ੍ਹਾਂ ਦੇ ਵਿਰੋਧੀਆਂ ਦੀ ਰੋਕ ਲਈ ਹੋ ਸਕਦਾ ਹੈ।

# ਸਿੱਖ ਧਰਮ ਅਤੇ ਆਜ਼ਾਦੀ

ਕਿਸੇ ਕੌਮ ਦਾ ਕਿਸੇ ਦੂਜੀ ਕੌਮ ਉੱਤੇ ਜਾਂ ਕਿਸੇ ਬੰਦੇ ਦਾ ਕਿਸੇ ਹੋਰ ਬੰਦੇ ਉੱਤੇ ਉਸ ਦੀ ਮਰਜ਼ੀ ਦੇ ਵਿਰੁੱਧ ਹਕੂਮਤ ਕਰਨਾ ਅਨਿਆਇ ਹੈ, ਧੱਕਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਇਸ ਧੱਕੇ ਦੇ ਵਿਰੁੱਧ ਸਨ। ਉਹ ਨਹੀਂ ਸਨ ਚਾਹੁੰਦੇ ਕਿ ਕੋਈ ਕੌਮ ਕਿਸੇ ਹੋਰ ਉੱਤੇ ਰਾਜ ਕਰੇ। ਉਨ੍ਹਾਂ ਦਾ ਖਿਆਲ ਸੀ ਕਿ :

*ਜੇਤੇ ਜੀਅ ਲਿਖੀ ਸਿਰਿ ਕਾਰ॥*
*ਕਰਣੀ ਉਪਰਿ ਹੋਵਗਿ ਸਾਰ॥*
*ਹੁਕਮੁ ਕਰਹਿ ਮੂਰਖ ਗਾਵਾਰ॥* *(ਬਸੰਤੁ ਮਹਲਾ ੧, ਪੰਨਾ ੧੧੬੯)*

ਭਾਵ ਇਹ ਕਿ ਸਭਨਾਂ ਲੋਕਾਂ ਉੱਤੇ ਇਕੋ ਸੱਚੇ ਰੱਬ ਦੀ ਹਕੂਮਤ ਹੈ, ਸਾਰੇ ਲੋਕ ਆਪੋ ਆਪਣੀ ਕਰਨੀ ਦੇ ਆਪ ਜ਼ਿੰਮੇਵਾਰ ਹਨ, ਕਿਸੇ ਦਾ ਹੋਰਨਾਂ ਉੱਤੇ ਹਕੂਮਤ ਦਾ ਖਿਆਲ ਕਰਨਾ ਮੂਰਖਤਾ ਹੈ।

ਕਈ ਵੇਰ ਅਜਿਹਾ ਵੀ ਹੁੰਦਾ ਹੈ ਕਿ ਇਕ ਮੁਲਕ ਦੇ ਲੋਕ ਦੂਜੇ ਮੁਲਕ ਉੱਤੇ ਹਮਲਾ ਕਰ ਕੇ ਫਤਹਿ ਕਰ ਲੈਂਦੇ ਹਨ ਅਤੇ ਆਪਣਾ ਰਾਜ ਕਾਇਮ ਕਰ ਲੈਂਦੇ ਹਨ ਪਰ ਹੌਲੀ-ਹੌਲੀ ਦੇਸ਼ ਵਾਸੀਆਂ ਵਿੱਚ ਸਮਾਜੀ ਸਬੰਧ ਪੈਦਾ ਕਰ ਕੇ ਰਲ-ਮਿਲ ਜਾਂਦੇ ਹਨ ਅਤੇ ਕੁਝ ਚਿਰ ਬਾਅਦ ਦੋਹਾਂ ਲੋਕਾਂ ਵਿਚ ਕੋਈ ਫ਼ਰਕ ਨਹੀਂ ਰਹਿੰਦਾ। ਉਦੋਂ ਉਹ ਬਦੇਸ਼ੀ ਰਾਜ ਆਪਣਾ ਬਣ ਜਾਂਦਾ ਹੈ। ਜਿਵੇਂ ਕਈ ਵਾਰ ਇੰਗਲਿਸ਼ਤਾਨ ਵਿੱਚ ਹੋਇਆ। ਉਥੇ ਦੇ 'ਸੇਕਸਨ' ਲੋਕਾਂ ਉੱਤੇ ਫਰਾਂਸ ਦੇ 'ਨਾਰਮਨ' ਲੋਕ ਹਮਲਾ ਕਰ ਕੇ ਆਏ ਅਤੇ ਕੁਝ ਚਿਰ ਬਦੇਸ਼ੀਆਂ ਵਾਕਰ ਰਾਜ ਕਰਦੇ ਰਹੇ ਪਰ ਹੈਨਰੀ ਦੂਜੇ ਦੇ ਵੇਲੇ ਪਰਜਾ ਦੇ ਲੋਕਾਂ ਨਾਲ ਵਿਆਹ-ਸ਼ਾਦੀਆਂ ਕਰਦੇ ਕਰਾਉਂਦੇ ਇਕ-ਮਿੱਕ ਹੋ ਗਏ ਅਤੇ ਸੇਕਸਨ-ਨਾਰਮਨ ਦਾ ਭੇਦ ਹੀ ਮਿਟ ਗਿਆ। ਉਨ੍ਹਾਂ ਤੋਂ ਪਹਿਲਾਂ ਅੰਗਰੇਜ਼ਾਂ ਦੀ ਕੌਮ ਉੱਤੇ ਹੋਰ ਕਈ ਚੜ੍ਹ ਕੇ ਆਏ ਸਨ ਪਰ ਕੁਝ ਚਿਰ ਪਿਛੋਂ ਉਹ ਬਿਗਾਨੇ ਆਪਣੇ ਬਣ ਗਏ ਅਤੇ ਹਾਕਮ ਮਹਿਕੂਮ ਦਾ ਫ਼ਰਕ ਨਾ ਰਿਹਾ।

ਹਿੰਦੁਸਤਾਨ ਵਿਚ ਵੀ ਇਉਂ ਹੋ ਸਕਦਾ ਸੀ, ਜੇ ਬਾਹਰ ਤੋਂ ਆਉਣ ਵਾਲੇ ਲੋਕ ਇਥੇ ਦੇ ਲੋਕਾਂ ਨਾਲ ਰਚ-ਮਿਚ ਜਾਂਦੇ। ਕਈ ਸਾਡੀ ਸਭਿਅਤਾ ਧਾਰਨ ਕਰ ਕੇ ਸਾਡੇ ਵਿਚ ਰਚ-ਮਿਚ ਵੀ ਗਏ, ਜਿਵੇਂ ਪੁਰਾਣੇ ਆਰੀਆ ਤੇ ਅਣ-ਆਰੀਆ, ਹੂਣ, ਸ਼ਾਕ ਆਦਿ ਪਰ ਮੁਸਲਮਾਨ, ਅੰਗਰੇਜ਼ ਆਦਿ ਸਦੀਆਂ ਤੋਂ ਇਥੇ ਰਹਿੰਦਿਆਂ ਹੋਇਆਂ

ਸਾਡੇ ਨਾਲ ਇਕ-ਮਿਕ ਨਹੀਂ ਹੋ ਸਕੇ। ਮੁਸਲਮਾਨਾਂ ਦੀ ਸੱਭਿਅਤਾ ਤੇ ਰਹਿਣੀ-ਬਹਿਣੀ ਇਤਨੀ ਵੱਖਰੀ ਨਹੀਂ ਰਹੀ ਅਤੇ ਜੇ ਚਾਹੁੰਦੇ ਤਾਂ ਪੂਰੇ ਤੌਰ 'ਤੇ ਇਕ-ਮਿਕ ਹੋ ਸਕਦੇ ਸਨ ਪਰ ਚਿਰਾਂ ਦੇ ਮੇਲ-ਜੋਲ ਦੇ ਬਾਵਜੂਦ ਉਨ੍ਹਾਂ ਨੇ ਆਪਣੀ ਟੈਂ ਨਹੀਂ ਗਵਾਈ। ਅਜੇ ਵੀ ਉਹ ਆਪਣਾ ਪੱਲਾ ਸਾਡੇ ਨਾਲ ਨਹੀਂ ਮੇਚਦੇ ਅਤੇ ਆਪਣੇ ਆਪ ਨੂੰ ਹਿੰਦੁਸਤਾਨੀ ਅਖਵਾਉਣ ਤੋਂ ਕਤਰਾਉਂਦੇ ਹਨ। 'ਪਾਕਿਸਤਾਨ' ਦੇ ਖ਼ਿਆਲ ਦਾ ਬਾਨੀ, ਰਹਿਮਤ ਅਲੀ, ਆਪਣਿਆਂ ਟਰੈਕਟਾਂ ਤੇ ਰਸਾਲਿਆਂ ਵਿਚ ਇਸ ਗੱਲ ਉੱਤੇ ਜ਼ੋਰ ਦਿੰਦਾ ਸੀ ਕਿ ਮੁਸਲਮਾਨ ਹਿੰਦੁਸਤਾਨੀ ਨਹੀਂ, ਪਾਕਿਸਤਾਨੀ ਹਨ[੧]। ਇਸੇ ਖਿਆਲ ਦੀ ਨੀਂਹ ਉੱਤੇ ਹਿੰਦੁਸਤਾਨ ਦੀਆਂ ਵੰਡੀਆਂ ਪਾ ਦਿੱਤੀਆਂ ਗਈਆਂ ਹਨ। ਮੁਸਲਮਾਨਾਂ ਦੀ ਰਹਿਣੀ-ਬਹਿਣੀ ਅੱਗੇ ਨਾਲੋਂ ਵਧੇਰੇ ਹਿੰਦ-ਵਾਸੀਆਂ ਤੋਂ ਦੂਰ ਕੀਤੀ ਜਾ ਰਹੀ ਹੈ।

ਉਨ੍ਹਾਂ ਦੀ ਬਣਾਈ ਸਾਹਿੱਤ ਵਿਚ ਹਿੰਦੁਸਤਾਨ ਦੇ ਦਰਿਆਵਾਂ, ਪਹਾੜਾਂ ਅਤੇ ਹੋਰ ਕੁਦਰਤੀ ਖ਼ੂਬਸੂਰਤੀਆਂ ਦਾ ਜ਼ਿਕਰ ਨਹੀਂ ਹੁੰਦਾ। ਉਹ ਸਥਾਨਕ ਰੰਗ ਨੂੰ ਪਸੰਦ ਨਹੀਂ ਕਰਦੇ। ਜੇ ਨਵਾਂ ਹੋਟਲ ਖੋਲ੍ਹਣਗੇ ਤਾਂ ਉਸ ਦਾ ਨਾਂ 'ਹੋਟਲ ਸ਼ੀਰਾਜੀ', 'ਹੋਟਲ ਬਗ਼ਦਾਦੀ' ਜਾਂ 'ਹੋਟਲ ਖਿਆਮ' ਹੀ ਰੱਖਣਗੇ। ਜੇ ਨਵਾਂ ਘਰ ਬਣਾਏਗਾ ਤਾਂ ਉਸ ਦਾ ਨਾਂ 'ਕਾਸ਼ਾਨਾ-ਏ-ਖ਼ਾਕਾਨ', 'ਮੰਜ਼ਲੇ ਕਾਬੁਲੀ' ਜਾਂ ਕੋਈ ਹੋਰ ਓਪਰਾ ਜਿਹਾ ਰੱਖਣਗੇ।

ਜੇ ਹੁਣ ਇਹ ਹਾਲ ਹੈ ਤਾਂ ਤੁਸੀਂ ਸਮਝ ਸਕਦੇ ਹੋ ਕਿ ਸੋਲ੍ਹਵੀਂ ਸਦੀ ਵਿਚ ਮੁਸਲਮਾਨੀ ਚਾਲ-ਢਾਲ ਕਿੰਨੀ ਓਪਰੀ ਤੇ ਬੇਗਾਨੀ ਹੁੰਦੀ ਹੋਵੇਗੀ ! ਇਹ ਲੋਕ ਨਾ ਕੇਵਲ ਆਪਣੀ ਰਹਿਣੀ ਵੱਖਰੀ ਰੱਖਦੇ ਸਨ, ਸਗੋਂ ਹਿੰਦੂਆਂ ਉੱਤੇ ਦਾਬਾ ਪਾ ਕੇ ਉਨ੍ਹਾਂ ਦੀ ਰਹਿਣੀ-ਬਹਿਣੀ ਆਪਣੇ ਢੰਗ ਦੀ ਬਣਾਉਣਾ ਚਾਹੁੰਦੇ ਸਨ। ਗੁਰੂ ਸਾਹਿਬ ਧਾਰਮਿਕ ਤੌਰ 'ਤੇ ਇਨ੍ਹਾਂ ਨੂੰ ਮੁਸਲਮਾਨ ਕਹਿੰਦੇ ਸਨ ਪਰ ਇਨ੍ਹਾਂ ਦੀ ਦਾਬਾ ਜਮਾਉਣ ਵਾਲੀ ਬਿਰਤੀ ਨੂੰ ਵੇਖ ਕੇ ਇਨ੍ਹਾਂ ਨੂੰ 'ਤੁਰਕ' ਕਹਿੰਦੇ ਸਨ ਤੇ ਇਨ੍ਹਾਂ ਦੀ ਬੋਲੀ ਨੂੰ 'ਤੋਰਕੀ'।

ਹਿੰਦੂ ਵੀ ਇਤਨੇ ਗੁਲਾਮ ਤਬੀਅਤ ਵਾਲੇ ਬਣ ਗਏ ਸਨ ਕਿ ਅੰਨ੍ਹੇਵਾਹ ਆਪਣੇ ਰਸਮੋਂ-ਰਿਵਾਜ ਨੂੰ ਛੱਡ ਕੇ ਹਾਕਮਾਂ ਦੀ ਰਹਿਣੀ-ਬਹਿਣੀ ਅਖਤਿਆਰ ਕਰ ਰਹੇ ਸਨ।

*ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥*

*(ਵਾਰ ਆਸਾ ਮਹਲਾ ੧, ਪੰਨਾ ੪੬੯)*

ਅਰਥਾਤ ਪਰਜਾ ਬੇਸਮਝੀ ਵਿਚ ਅੰਨ੍ਹੀ ਹੋ ਕੇ ਮੁਰਦਿਆਂ ਵਾਕਰ ਵਫ਼ਾਦਾਰੀ

---

*੧. ਦੇਖੋ ਉਸ ਦੀ ਪੁਸਤਕ 'ਮਿੱਲਤ ਇਸਲਾਮ ਅਤੇ ਹਿੰਦੁਸਤਾਨੀ ਹੋਣ ਦਾ ਖਤਰਾ', ਪੰਨਾ ੭.*

ਦਾ ਦਮ ਭਰ ਰਹੀ ਹੈ।

ਗੁਰੂ ਜੀ ਇਸ ਗ਼ੁਲਾਮ-ਤਬੀਅਤ ਨੂੰ ਬਦਲਣਾ ਚਾਹੁੰਦੇ ਸਨ। ਉਹ ਨਹੀਂ ਸਨ ਚਾਹੁੰਦੇ ਕਿ ਇਕ ਕੌਮ ਦਾ ਦੂਜੀ ਕੌਮ ਉੱਤੇ ਦਾਬਾ ਹੋਵੇ। ਉਹ ਨਹੀਂ ਸਨ ਚਾਹੁੰਦੇ ਕਿ ਹਿੰਦੂ ਲੋਕ ਅੰਦਰ ਬਹਿ ਕੇ ਤਾਂ ਹਿੰਦੂ ਰੀਤੀ ਨਾਲ ਪੂਜਾ ਪਾਠ ਕਰਨ ਪਰ ਉਤੋਂ-ਉਤੋਂ ਹਾਕਮਾਂ ਨੂੰ ਖੁਸ਼ ਕਰਨ ਲਈ ਉਨ੍ਹਾਂ ਦੀ ਤੁਰਕਾਣੀ ਰਹਿਤ-ਬਹਿਤ ਧਾਰਨ ਕਰ ਲੈਣ ਅਤੇ ਉਨ੍ਹਾਂ ਦੀਆਂ ਕਿਤਾਬਾਂ ਦਾ ਵਿਰਦ ਪਏ ਕਰਨ :

*ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥*

*(ਵਾਰ ਆਸਾ, ਪੰਨਾ ੪੭੧)*

ਗੁਰੂ ਜੀ ਮੁਸਲਮਾਨੀ ਜ਼ਬਾਨ ਤੋਂ ਨਫ਼ਰਤ ਨਹੀਂ ਸਨ ਕਰਦੇ, ਸਗੋਂ ਵਸ ਲੱਗੇ ਮੁਸਲਮਾਨਾਂ ਨਾਲ ਫ਼ਾਰਸੀ ਵਿੱਚ ਗੱਲਾਂ ਕਰਦੇ ਅਤੇ ਕਈ ਸ਼ਬਦ ਉਨ੍ਹਾਂ ਦੀ ਬੋਲੀ ਵਿਚ ਰਚਦੇ ਸਨ ਪਰ ਉਨ੍ਹਾਂ ਨੂੰ ਇਹ ਮਨਜ਼ੂਰ ਨਹੀਂ ਸੀ ਕਿ ਲੋਕੀਂ ਆਪਣੀ ਦੇਸ਼-ਭਾਖਾ ਨੂੰ ਛੱਡ ਹੀ ਬਹਿਣ ਅਤੇ ਉਸ ਦੀ ਥਾਂ ਉਨ੍ਹਾਂ ਓਪਰੇ ਲੋਕਾਂ ਦੀ ਬੋਲੀ ਅਪਣਾ ਲੈਣ ਜਿਨ੍ਹਾਂ ਨੂੰ ਉਹ ਮਲੇਛ ਕਹਿੰਦੇ ਸਨ :

*ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥*

*(ਧਨਾਸਰੀ ਮਹਲਾ ੧, ਪੰਨਾ ੬੬੩)*

ਇਕ ਹੋਰ ਥਾਂ ਕਹਿੰਦੇ ਹਨ :

*ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥*

*(ਬਸੰਤੁ ਮਹਲਾ ੧, ਪੰਨਾ ੧੧੯੧)*

ਜਿਵੇਂ ਅੱਜ ਕਲ੍ਹ ਲੋਕੀਂ ਆਪਣੇ ਆਪ ਨੂੰ ਮਿਸਟਰ ਅਖਵਾਉਣ ਵਿਚ ਖੁਸ਼ੀ ਦੇਖਦੇ ਹਨ ਤਿਵੇਂ ਉਨ੍ਹਾਂ ਦਿਨਾਂ ਵਿਚ ਹਿੰਦੂ ਲੋਕ ਮੁਸਲਮਾਨਾਂ ਦੀ ਰੀਸੋ-ਰੀਸ ਆਪਣੇ ਆਪ ਨੂੰ 'ਮੀਆਂ' ਅਖਵਾਉਣ ਵਿਚ ਫ਼ਖ਼ਰ ਸਮਝਦੇ ਸਨ। ਜੇ ਮੁਸਲਮਾਨਾਂ ਵਿਚ ਨੀਲੇ ਪਹਿਰਾਵੇ ਦਾ ਫ਼ੈਸ਼ਨ ਪ੍ਰਚਲਤ ਸੀ ਤਾਂ ਹਿੰਦੂ ਵੀ ਇਹ ਫ਼ੈਸ਼ਨ ਧਾਰਨ ਕਰ ਕੇ ਹਾਕਮਾਂ ਨੂੰ ਖ਼ੁਸ਼ ਕਰਨ ਦਾ ਯਤਨ ਕਰਦੇ ਸਨ:

*ਨੀਲ ਬਸਤ੍ਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲੁ ਕੀਆ ॥*

*(ਪੰਨਾ ੪੭੦)*

*ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥*

*(ਵਾਰ ਆਸਾ ਮਹਲਾ ੧, ਪੰਨਾ ੪੭੨)*

ਜਿਵੇਂ ਪਹਿਰਾਵੇ ਆਦਿਕ ਵਿਚ ਗੁਲਾਮੀ ਆ ਗਈ ਸੀ, ਤਿਵੇਂ ਖਾਣ-ਪੀਣ ਵਿਚ ਵੀ ਸੁਤੰਤ੍ਰਤਾ ਨਹੀਂ ਸੀ ਰਹੀ। ਮੁਸਲਮਾਨ ਲੋਕ ਨਾ ਕੇਵਲ ਆਪ ਕੁੱਠਾ ਖਾਂਦੇ ਸਨ (ਜੋ ਉਨ੍ਹਾਂ ਦਾ ਹੱਕ ਸੀ) ਸਗੋਂ ਗ਼ੈਰ-ਮੁਸਲਮਾਨਾਂ ਨੂੰ ਮਜਬੂਰ ਕਰਦੇ ਸਨ ਕਿ ਉਹ ਵੀ ਕੁੱਠਾ ਖਾਣ। ਰਾਜਪੂਤ ਅਤੇ ਹੋਰ ਸਮਰੱਥਾ ਵਾਲੇ ਅਣਖੀ ਲੋਕ ਝਟਕਾ ਕਰਕੇ ਖਾਂਦੇ ਸਨ ਪਰ ਮੁਸਲਮਾਨ ਇਸ 'ਤੇ ਜ਼ੋਰ ਦਿੰਦੇ ਸਨ ਕਿ ਜੇ ਕੋਈ ਹਿੰਦੂ ਮੁਰਗੇ,

ਬੱਕਰੇ ਜਾਂ ਕਿਸੇ ਹੋਰ ਜਾਨਵਰ ਦਾ ਮਾਸ ਖਾਣਾ ਚਾਹੇ ਤਾਂ ਉਹ ਬੱਕਰੇ ਆਦਿ ਨੂੰ ਕਿਸੇ ਮੁਸਲਮਾਨ ਪਾਸ ਲਿਆਵੇ ਅਤੇ ਉਹ ਮੁਸਲਮਾਨ ਜਾਨਵਰ ਦੇ ਗਲੇ ਹੇਠਾਂ ਛੁਰੀ ਰੱਖ ਕੇ ਅਰਬੀ ਬੋਲੀ ਦਾ ਮੰਤਰ ਪੜ੍ਹਦਾ ਹੋਇਆ ਹੌਲੀ-ਹੌਲੀ ਕੋਹੇ, ਤਾਂ ਜਾ ਕੇ ਉਹ ਹਿੰਦੂ ਮਾਸ ਚੜ੍ਹਾਉਣ ਜੋਗਾ ਹੋਏ। ਗੁਰੂ ਜੀ ਇਸ ਗੁਲਾਮੀ ਨੂੰ ਨਹੀਂ ਸਨ ਚਾਹੁੰਦੇ। ਉਹ ਅਣਖ-ਹੀਨ ਦੇਸ਼-ਵਾਸੀਆਂ ਨੂੰ ਕੋਸਦੇ ਹਨ ਕਿ ਇਕ ਪਾਸੇ ਤਾਂ ਚੌਂਕੇ ਦੀ ਸੁੱਚਮ ਰੱਖਦੇ ਹੋ ਤੇ ਦੂਜੇ ਪਾਸੇ ਮੁਸਲਮਾਨਾਂ ਦੇ ਹੱਥ ਦਾ ਹਲਾਲ ਕੀਤਾ ਹੋਇਆ ਖਾਂਦੇ ਹੋ:

*ਅਭਾਖਿਆ ਕਾ ਕੁਠਾ ਬਕਰਾ ਖਾਣਾ॥*
*ਚਉਕੇ ਉਪਰਿ ਕਿਸੈ ਨ ਜਾਣਾ ॥*

*(ਵਾਰ ਆਸਾ ਮਹਲਾ ੧, ਪੰਨਾ ੪੭੨)*

ਜੇ ਮਾਸ ਖਾਣਾ ਹੀ ਹੈ ਤਾਂ ਆਪ ਜਿਵੇਂ ਮਰਜ਼ੀ ਹੈ ਬਣਾ ਕੇ ਖਾਉ ? ਅਫ਼ਸੋਸ ਕਿ ਇਸ ਗੁਲਾਮੀ ਦਾ ਜੂਲਾ ਅਜੇ ਤਕ ਕਈਆਂ ਥਾਵਾਂ 'ਤੇ ਸਿੱਖ ਤੇ ਹਿੰਦੂ ਆਪਣੇ ਗਲੋਂ ਨਹੀਂ ਲਾਹ ਸਕੇ। ਸਭ ਦੁਨੀਆਂ ਝਟਕਾ ਖਾਂਦੀ ਹੈ। ਅੰਗਰੇਜ਼, ਰੂਸੀ, ਫ਼ਰਾਂਸੀਸੀ ਆਦਿ ਆਪਣੇ ਮੁਲਕਾਂ ਵਿਚ ਜਿਵੇਂ ਚਾਹੁਣ ਮਾਸ ਬਣਾ ਕੇ ਖਾਂਦੇ ਹਨ ਪਰ ਇਹ ਹਿੰਦੁਸਤਾਨ ਹੀ ਹੈ, ਜਿਸ ਵਿਚ ਮੁਸਲਮਾਨ ਆਪਣੇ ਗੁਆਂਢੀਆਂ ਨੂੰ ਅਜੇ ਤਕ ਕਈਆਂ ਥਾਵਾਂ 'ਤੇ ਕੁੱਠਾ ਖਾਣ 'ਤੇ ਮਜਬੂਰ ਕਰਦੇ ਹਨ ਅਤੇ ਸਰਕਾਰੀ ਸਕੂਲਾਂ, ਕਾਲਜਾਂ, ਪੁਲਸ ਲਾਈਨਾਂ ਵਿਚ ਜਿਥੇ ਵੀ ਮੁਸਲਮਾਨਾਂ ਦਾ ਵਾਹ ਲੱਗੇ, ਕਿਸੇ ਹਿੰਦੂ ਜਾਂ ਸਿੱਖ ਨੂੰ ਇਜਾਜ਼ਤ ਨਹੀਂ ਕਿ ਆਪਣੇ ਤਰੀਕੇ ਨਾਲ ਝਟਕਾ ਬਣਾ ਕੇ ਖਾ ਸਕੇ।

ਇਹ ਸੀ ਰਹਿਣੀ-ਬਹਿਣੀ ਦੀ ਆਜ਼ਾਦੀ ਜਿਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਆਵਾਜ਼ ਉਠਾਈ।

ਦੂਜੀ ਆਜ਼ਾਦੀ, ਆਪਣੇ ਮਨੋਭਾਵ ਨੂੰ ਖੁਲ੍ਹੇ ਤੌਰ 'ਤੇ ਜ਼ਾਹਿਰ ਕਰਨ ਦੀ ਸੀ, ਜਿਸ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਸ਼ਹੀਦ ਹੋਏ। ਉਨ੍ਹਾਂ ਨੇ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਤਿਆਰ ਕੀਤਾ ਸੀ ਉਸ ਦੇ ਵਿਰੁੱਧ ਜਹਾਂਗੀਰ ਬਾਦਸ਼ਾਹ ਪਾਸ ਸ਼ਿਕਾਇਤਾਂ ਪੁੱਜੀਆਂ ਕਿ ਉਸ ਵਿਚ ਹਿੰਦੂਆਂ ਤੇ ਮੁਸਲਮਾਨਾਂ ਦੇ ਧਰਮਾਂ ਉੱਤੇ ਨੁਕਤਾਚੀਨੀ ਕੀਤੀ ਹੋਈ ਹੈ। ਬਾਦਸ਼ਾਹ ਨੇ ਹੁਕਮ ਦਿੱਤਾ ਕਿ ਉਸ ਵਿਚੋਂ ਕੁਝ ਹਿੱਸੇ ਕੱਢ ਦਿੱਤੇ ਜਾਣ। ਗੁਰੂ ਜੀ ਨੇ ਇਨਕਾਰ ਕਰ ਦਿੱਤਾ। ਇਸ ਲਈ ਉਨ੍ਹਾਂ ਨੂੰ ਆਪਣੀ ਜਾਨ ਦੇਣੀ ਪਈ। ਬਾਦਸ਼ਾਹ ਆਪਣੀ ਸਵੈ-ਜੀਵਨੀ 'ਤੁਜ਼ਕ' ਵਿਚ ਲਿਖਦਾ ਹੈ ਕਿ ਗੁਰੂ ਜੀ ਨੇ ਸ਼ਾਹਜਾਦਾ ਖੁਸਰੋ ਦੀ ਮਦਦ ਕੀਤੀ ਸੀ, ਜਿਸ ਲਈ ਉਨ੍ਹਾਂ ਨੂੰ ਸਜ਼ਾ ਦਿੱਤੀ ਗਈ ਪਰ ਉਸ ਨੇ ਇਸ ਮਾਮਲੇ ਦੀ ਕੋਈ ਤਫ਼ਤੀਸ਼ ਨਹੀਂ ਕੀਤੀ, ਨਿਰੀ ਰਿਪੋਰਟ ਨੂੰ ਸੁਣ ਕੇ ਹੀ ਮੌਤ ਦਾ ਫਤਵਾ ਦੇ ਦਿੱਤਾ, ਕਿਉਂ ਜੋ ਉਹ ਕਹਿੰਦਾ ਹੈ ਕਿ ਮੈਨੂੰ ਗੁਰੂ ਜੀ ਦੀਆਂ ਕੁਫ਼ਰਗੋਈਆਂ ਦਾ ਅੱਗੇ ਹੀ ਪਤਾ ਸੀ। ਉਹ ਸਿੱਖੀ ਨੂੰ 'ਦੁਕਾਨੇ ਬਾਤਲ' (ਝੂਠੀ ਦੁਕਾਨ) ਕਹਿੰਦਾ ਹੈ, ਜਿਸ ਦੇ ਖ਼ਤਮ ਕਰਨ ਦਾ ਖਿਆਲ ਉਸ ਦੇ ਮਨ ਵਿਚ ਮੁੱਦਤਾਂ

ਤੋਂ ਅੱਗੇ ਹੀ ਮੌਜੂਦ ਸੀ। ਇਹ ਗਵਾਹੀ ਉਸ ਦੀ ਆਪਣੀ ਲਿਖੀ 'ਤੁਜ਼ਕ' ਤੋਂ ਮਿਲਦੀ ਹੈ, ਜਿਸ ਤੋਂ ਜ਼ਾਹਰ ਹੈ ਕਿ ਗੁਰੂ ਜੀ ਆਪਣੇ ਖ਼ਿਆਲ ਦੀ ਆਜ਼ਾਦੀ ਲਈ ਕੁਰਬਾਨ ਹੋਏ।

ਤੀਜੀ ਆਜ਼ਾਦੀ, ਜੋ ਗੁਰੂ ਸਾਹਿਬ ਨੇ ਦਿੱਤੀ ਉਹ ਨਿਸਚੇ ਜਾਂ ਯਕੀਨ ਦੀ ਸੀ। ਹਰ ਮਨੁੱਖ ਨੂੰ ਹੱਕ ਹੋਣਾ ਚਾਹੀਦਾ ਹੈ ਕਿ ਉਹ ਜਿਸ ਧਰਮ ਉੱਤੇ ਯਕੀਨ ਰੱਖਣਾ ਚਾਹੇ ਰੱਖੇ। ਜੇ ਹਿੰਦੂਓਂ ਤੋਂ ਮੁਸਲਮਾਨ ਹੋਣਾ ਚਾਹੇ ਜਾਂ ਮੁਸਲਮਾਨੋਂ ਹਿੰਦੂ ਤਾਂ ਉਸ ਨੂੰ ਧਰਮ ਦੀ ਤਬਦੀਲੀ ਕਰਨ ਵਿਚ ਕੋਈ ਰੋਕ ਨਹੀਂ ਹੋਣੀ ਚਾਹੀਦੀ। ਸ਼ੁਰੂ ਸ਼ੁਰੂ ਵਿਚ ਕਈ ਮੁਸਲਮਾਨ ਸਿੱਖ ਬਣੇ ਸਨ। ਅਕਬਰ ਬਾਦਸ਼ਾਹ ਦੇ ਸਮੇਂ ਤਕ ਇਹ ਖੁਲ੍ਹ ਕਾਇਮ ਰਹੀ ਪਰ ਜਹਾਂਗੀਰ ਨੇ ਆਪਣੀ ਪਾਲਿਸੀ ਬਦਲ ਲਈ। ਫਿਰ ਵੀ ਪ੍ਰਚਾਰ ਲਈ ਕੁਝ ਨਾ ਕੁਝ ਗੁੰਜਾਇਸ਼ ਸੀ ਪਰ ਸ਼ਾਹ ਜਹਾਨ ਨੇ ਤਖ਼ਤ ਉੱਤੇ ਬੈਠਦਿਆਂ ਹੀ ਹੁਕਮ ਕੱਢ ਦਿੱਤਾ ਕਿ ਅੱਗੇ ਤੋਂ ਕੋਈ ਮੁਸਲਮਾਨ ਆਪਣਾ ਮਜ਼੍ਹਬ ਤਬਦੀਲ ਨਹੀਂ ਕਰ ਸਕਦਾ। ਜਿਹੜਾ ਕੋਈ ਕਿਸੇ ਮੁਸਲਮਾਨ ਨੂੰ ਆਪਣੇ ਮਜ਼੍ਹਬ ਵਿਚ ਲਿਆਏ ਉਹ ਵੀ ਤੇ ਜੋ ਮਜ਼੍ਹਬ ਤਬਦੀਲ ਕਰੇ ਉਹ ਵੀ ਦੰਡ ਦੇ ਭਾਗੀ ਹੋਣਗੇ। ਅਮਲ ਵਿਚ ਇਉਂ ਹੋਣ ਲੱਗਾ ਕਿ ਜੇ ਕੋਈ ਹਿੰਦੂਓਂ ਮੁਸਲਮਾਨ ਬਣੇ ਉਸ ਨੂੰ ਜਾਗੀਰਾਂ ਤੇ ਮੱਦਦ ਮਿਲਦੀ ਸੀ ਪਰ ਜੇ ਕੋਈ ਮੁਸਲਮਾਨੋਂ ਕਿਸੇ ਹੋਰ ਮਜ਼੍ਹਬ ਵਿਚ ਚਲਾ ਜਾਏ ਤਾਂ ਦੰਡ! ਜੇ ਇਹ ਗੱਲ ਚਲ ਜਾਂਦੀ ਤਾਂ ਸਿੱਖ ਧਰਮ ਦਾ ਪ੍ਰਚਾਰ ਕਿਵੇਂ ਹੁੰਦਾ ਅਤੇ ਮਜ਼੍ਹਬੀ ਖੁਲ੍ਹ ਕਿਥੇ ਰਹਿੰਦੀ? ਸੋ ਇਸ ਮਿਸ਼ਨਰੀ ਆਜ਼ਾਦੀ ਲਈ ਛੇਵੇਂ ਗੁਰੂ ਸਾਹਿਬ ਨੇ ਜੰਗ ਕੀਤੇ। ਨੌਵੇਂ ਗੁਰੂ ਜੀ ਨੇ ਸ਼ਹੀਦੀ ਪ੍ਰਾਪਤ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਇਹ ਦੋਵੇਂ ਗੁਰੂ ਜੀ ਹੋਏ ਹਨ ਜਿਨ੍ਹਾਂ ਨੇ ਵੱਡੇ ਪੈਮਾਨੇ 'ਤੇ ਹਿੰਦੂਆਂ ਤੇ ਮੁਸਲਮਾਨਾਂ ਦੋਹਾਂ ਵਿਚ ਪ੍ਰਚਾਰ ਕੀਤਾ ਅਤੇ ਪੰਜਾਬ ਤੋਂ ਬਾਹਰ ਜਾ ਕੇ ਵੀ ਧਰਮ ਫੈਲਾਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਕਸ਼ਮੀਰ ਵਿਚ ਹਜ਼ਾਰਾਂ ਹਿੰਦੂਓਂ ਬਣੇ ਮੁਸਲਮਾਨਾਂ ਨੂੰ ਸਿੱਖ ਧਰਮ ਵਿਚ ਦਾਖਲ ਕੀਤਾ ਅਤੇ ਨਾਨਕਮਤੇ ਤਕ ਜਾ ਕੇ ਉੱਤਰ ਪ੍ਰਦੇਸ਼ ਵਿਚ ਗੁਰੂ ਜੀ ਦਾ ਮਿਸ਼ਨ ਚਲਾਇਆ। ਸਭ ਤੋਂ ਵੱਧ ਕੇ ਜਿਸ ਗੱਲ ਤੋਂ ਮੁਸਲਮਾਨ ਲੋਕ ਚਿੜ੍ਹੇ ਉਹ ਸੀ ਕਾਜ਼ੀ ਦੀ ਧੀ ਬੀਬੀ ਕੌਲਾਂ ਦਾ ਸਿੱਖ ਧਰਮ ਵਿਚ ਪ੍ਰਵੇਸ਼ ਕਰਨਾ। ਇਸ ਹੱਕ ਦੀ ਰਾਖੀ ਲਈ ਗੁਰੂ ਜੀ ਨੂੰ ਕਈ ਜੰਗ ਕਰਨੇ ਪਏ ਤੇ ਕਈ ਸਿੱਖ ਸ਼ਹੀਦ ਹੋਏ। ਸਰਕਾਰ ਨੇ ਗੁੱਸੇ ਵਿਚ ਆ ਕੇ ਲਾਹੌਰ ਵਾਲੀ ਬਾਉਲੀ ਸਾਹਿਬ ਨੂੰ ਪੂਰ ਦਿੱਤਾ ਅਤੇ ਗੁਰੂ ਕੇ ਲੰਗਰ ਵਾਲੀ ਥਾਂ 'ਤੇ ਮਸੀਤ ਉਸਾਰ ਲਈ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਵੀ ਇਸੇ ਹੱਕ ਦੀ ਰਾਖੀ ਲਈ ਸਰਕਾਰ ਦੇ ਹੱਥੋਂ ਤਨ 'ਤੇ ਤਸੀਹੇ ਸਹੇ ਅਤੇ ਸ਼ਹੀਦੀ ਪਾਈ। ਉਨ੍ਹਾਂ ਦਾ ਕਸੂਰ ਸਿਰਫ਼ ਇਤਨਾ ਸੀ ਕਿ ਉਹ ਕਸ਼ਮੀਰ ਦੇ ਹਿੰਦੂਆਂ ਨੂੰ ਜਬਰੀ ਮੁਸਲਮਾਨ ਬਣਾਏ ਜਾਣ ਤੋਂ ਰੋਕਦੇ ਸਨ ਅਤੇ ਸੈਫੁੱਦੀਨ ਆਦਿ ਕਈ ਮੁਸਲਮਾਨਾਂ ਨੂੰ ਸਿੱਖ ਧਰਮ ਵਿਚ ਲਿਆ ਚੁੱਕੇ ਸਨ। ਇਸ ਬਦਲੇ ਉਨ੍ਹਾਂ ਨੂੰ ਕੈਦ

ਕਰ ਕੇ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ।

ਇਸ ਤੋਂ ਉਪਰੰਤ ਚੌਥੀ ਆਜ਼ਾਦੀ ਮੁਲਕੀ ਆਜ਼ਾਦੀ ਸੀ, ਜਿਸ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਨ੍ਹਾਂ ਦੇ ਖਾਲਸੇ ਨੂੰ ਜੰਗ ਕਰਨੇ ਪਏ ਤੇ ਕੁਰਬਾਨੀਆਂ ਦੇਣੀਆਂ ਪਈਆਂ। ਗੁਰੂ ਸਾਹਿਬ ਨੂੰ ਨਿਸ਼ਚਾ ਹੋ ਗਿਆ ਸੀ ਕਿ ਮੁਸਲਮਾਨ ਆਪਣੇ ਨਹੀਂ ਬਣਦੇ। ਇਨ੍ਹਾਂ ਦਾ ਜੂ.ਲਾ ਲਾਹ ਕੇ ਸੁਦੇਸ਼ੀ ਰਾਜ ਕਾਇਮ ਕਰਨਾ ਹੀ ਪਏਗਾ। ਲੜਾਈ ਵੀ ਕੇਵਲ ਮੁ.ਗਲ ਰਾਜ ਨਾਲ ਨਹੀਂ ਸੀ ਹੁੰਦੀ ਸਗੋਂ ਉਸ ਬਿਗਾਨੇ ਰਾਜ ਦੇ ਹਾਮੀਆਂ ਹਿੰਦੂ ਰਾਜਿਆਂ ਨਾਲ ਵੀ ਹੁੰਦੀ ਸੀ। ਖ਼ਾਲਸੇ ਨੂੰ ਗੁਰੂ ਸਾਹਿਬ ਦਾ ਵਰ ਸੀ ਕਿ 'ਰਾਜ ਕਰੇਗਾ ਖ਼ਾਲਸਾ' ਅਤੇ ਕਦਮ ਕਦਮ 'ਤੇ ਸਿੱਖਾਂ ਨੂੰ ਇਸੇ ਵਰ ਦੀ ਸਹਾਇਤਾ ਤੇ ਹੱਲਾ-ਸ਼ੇਰੀ ਮਿਲਦੀ ਸੀ।

ਤੁਸੀਂ ਪੁੱਛੋਗੇ, ਜਦ ਸਿੱਖ ਧਰਮ ਦਾ ਸ਼ੁਰੂ ਤੋਂ ਆਦਰਸ਼ ਇਹ ਸੀ ਕਿ ਕਿਸੇ ਕੌਮ ਦਾ ਦੂਜੀ ਕੌਮ ਉੱਤੇ ਰਾਜ ਨਹੀਂ ਹੋਣ ਦੇਣਾ ਤਾਂ ਫੇਰ 'ਰਾਜ ਕਰੇਗਾ ਖਾਲਸਾ' ਕਿਉਂ? ਇਸ ਸ਼ੰਕੇ ਦਾ ਜਵਾਬ ਇਹ ਹੈ ਕਿ ਉਨ੍ਹਾਂ ਸਮਿਆਂ ਵਿਚ ਇਹ ਨਾਹਰਾ ਠੀਕ ਸੀ ਤੇ ਜ਼ਰੂਰੀ ਸੀ। ਹਿੰਦੂ ਮੁਰਦਾ ਹੋ ਚੁੱਕੇ ਸਨ ਅਤੇ ਮੁਸਲਮਾਨ .ਗੈਰ-ਕੌਮ ਦੇ ਬਦੇਸ਼ੀ ਸਨ। ਉਸ ਵੇਲੇ ਪੰਜਾਬੀਆਂ ਦਾ ਨਿਰੋਲ ਕੌਮੀ ਹਿੱਸਾ ਸਿੱਖ ਹੀ ਸਨ। ਇਸ ਲਈ 'ਖ਼ਾਲਸਾ ਰਾਜ ਕਰੇਗਾ' ਦਾ ਭਾਵ ਇਹ ਸੀ ਕਿ ਪੰਜਾਬ ਦੇ ਦੇਸ਼-ਹਿਤੂਆਂ ਦਾ ਰਾਜ ਹੋਵੇਗਾ।

ਹਿੰਦੂਆਂ ਦੇ ਮੁਰਦਾ ਹੋਣ ਦਾ ਸਬੂਤ ਇਹ ਹੈ ਕਿ ਅਠਾਰ੍ਹਵੀਂ ਸਦੀ ਵਿਚ ਹਿੰਦੂ ਲੋਕ ਆਪਣੇ ਰਾਜ ਦੀ ਸਹਾਇਤਾ ਕਰਨ ਦੀ ਥਾਂ ਮੁਸਲਮਾਨੀ ਰਾਜ ਦੀ ਮਦਦ ਕਰਦੇ ਸਨ ਅਤੇ ਉਨ੍ਹਾਂ ਦੀ ਸਿੱਖ-ਘਾਤਕ ਪਾਲਿਸੀ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ ਸਨ। ਲਖਪਤਿ ਰਾਏ ਤੇ ਜਸਪਤਿ ਰਾਏ ਹੀ ਨਹੀਂ ਸਗੋਂ ਪਰਗਨਿਆਂ ਦੇ ਚੌਧਰੀ ਤੇ ਮੁਕੱਦਮ ਵੀ (ਹਰਸਾ ਤੇ ਦੇਵਾ ਤੇ ਹਰਭਗਤ ਤੇ ਰਾਮਾ ਆਦਿ) ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਵਿਚ ਜੁਟੇ ਰਹਿੰਦੇ ਸਨ। ਉਸ ਵਕਤ ਦੇ ਕਈ ਹਿੰਦੂ ਲਿਖਾਰੀ ਆਪਣੀਆਂ ਫ਼ਾਰਸੀ ਕਿਤਾਬਾਂ 'ਬਿਸਮਿਲਾ ਅਰ ਰਹਿਮਾਨੁ ਰਹੀਮ' ਤੋਂ ਸ਼ੁਰੂ ਕਰਦੇ ਸਨ ਅਤੇ ਆਪਣੀ ਹਿੰਦੂ ਕਲਮ ਨਾਲ ਸਿੱਖਾਂ ਨੂੰ 'ਕਾਫ਼ਰ' ਕਰਕੇ ਲਿਖਦੇ ਸਨ (ਦੇਖੋ ਬੁੱਧ ਸਿੰਘ ਦੀ ਕ੍ਰਿਤ 'ਹਕੀਕਤ') । ਮੁਸਲਮਾਨ ਤਾਂ ਬਿਗਾਨੇ ਸਨ ਹੀ, ਹਿੰਦੂ ਵੀ ਬਿਗਾਨਿਆਂ ਤੋਂ ਘੱਟ ਨਹੀਂ ਸਨ। ਕੇਵਲ ਖ਼ਾਲਸਾ ਹੀ ਮੁਲਕ ਦੀ ਆਜ਼ਾਦੀ ਲਈ ਜਾਨਾਂ ਹੂਲਦਾ ਸੀ।

ਸਿੱਖਾਂ ਬਾਬਤ ਅੱਜ ਕਲ੍ਹ ਦਾ ਲਿਖਾਰੀ ਮਿ. ਗੁਪਤਾ ਲਿਖਦਾ ਹੈ ਕਿ ਸਿੱਖਾਂ ਦੇ ਹੱਥ ਰਾਜ ਆ ਸਕਦਾ ਸੀ ਪਰ ਇਨ੍ਹਾਂ ਬੇਵਕੂਫ਼ੀ ਕੀਤੀ ਅਤੇ ਰਾਜ ਸਾਂਭ ਨਾ ਸਕੇ। ਇਹ ਮੌਕਾ ਦੋ ਵਾਰੀ ਆਇਆ। ਇਕ ਵਾਰੀ ਅਦੀਨਾ ਬੇਗ ਨੇ ਸ. ਜੱਸਾ ਸਿੰਘ ਆਹਲੂਵਾਲੀਏ ਨੂੰ ਲਿਖ ਕੇ ਬੁਲਾਇਆ ਕਿ ਆਉ ਰਲ ਕੇ ਦੇਸ਼ ਉੱਤੇ ਰਾਜ ਕਰੀਏ,

ਜਾਂ ਜੇ ਚਾਹੋ ਤਾਂ ਦਿਲੀਪਤ ਵਲੋਂ ਰਾਜਗੀਰੀ ਦਾ ਪੱਟਾ ਦਿਵਾ ਸਕਦਾ ਹਾਂ ਪਰ ਦੂਲੇ ਜੱਸਾ ਸਿੰਘ ਨੇ ਜਵਾਬ ਦਿੱਤਾ ਕਿ "ਤੁਹਾਡਾ ਤੇ ਸਾਡਾ ਮੇਲ ਨਹੀਂ ਹੋ ਸਕਦਾ। ਤੁਸੀਂ ਗਾਸਬ ਹੋ ਤੇ ਅਸੀਂ ਆਜ਼ਾਦ ਕਰਨ ਵਾਲੇ। ਅਸੀਂ ਆਜ਼ਾਦ ਤੌਰ 'ਤੇ ਰਾਜ ਕਰਨਾ ਚਾਹੁੰਦੇ ਹਾਂ, ਕਿਸੇ ਦਾ ਦਿੱਤਾ ਹੋਇਆ ਰਾਜ ਨਹੀਂ ਲੈਣਾ ਚਾਹੁੰਦੇ। ਸਾਨੂੰ ਗੁਰੂ ਨੇ ਆਜ਼ਾਦ ਰਾਜ ਕਰਨ ਲਈ ਵਰ ਦਿੱਤਾ ਹੋਇਆ ਹੈ। ਉਹ ਪੂਰਾ ਹੋ ਕੇ ਰਹੇਗਾ। ਹੁਣ ਜਦ ਅਸਾਂ ਤਲਵਾਰ ਚੁੱਕੀ ਹੈ ਤਾਂ ਮੁਗ਼ਲ ਵੀ ਸਾਡੇ ਨਾਲ ਸੁਲਹ ਕਰਨ ਲਈ ਤਿਆਰ ਹੋ ਪਏ ਹਨ, ਜਦ ਸਾਡੀ ਤਲਵਾਰ ਜ਼ਰਾ ਹੋਰ ਅਗਾਂਹ ਵਧੇਗੀ ਤਾਂ ਰਾਜ ਵੀ ਸਾਡੇ ਹੱਥ ਆ ਜਾਵੇਗਾ। 'ਰਾਜ ਕਰੇਗਾ ਖ਼ਾਲਸਾ!' " ਇਹੋ ਜਿਹਾ ਹੀ ਜਵਾਬ ਸਿੱਖਾਂ ਨੇ ਅੰਗਰੇਜ਼ਾਂ ਨੂੰ ਦਿੱਤਾ ਸੀ। ਜਦ ਕਲਕੱਤੇ ਤੋਂ ਮਿਸਟਰ ਬਰੌਨ ਇਹ ਦਾਅਵਤ ਲਿਆਇਆ ਸੀ ਕਿ ਆਓ ਰਲ ਕੇ ਹਿੰਦੁਸਤਾਨ ਸਾਂਭ ਲਈਏ। ਜੇ ਸਿੱਖ ਇਹ ਗੱਲ ਮੰਨ ਕੇ ਅੰਗਰੇਜ਼ਾਂ ਨਾਲ ਰਲਾ ਪਾ ਲੈਂਦੇ ਤਾਂ ਗਵਰਨਮੈਂਟ ਅਧ-ਗੋਰੀ ਹੀ ਬਣਦੀ, ਕੋਈ ਆਜ਼ਾਦ ਰਿਆਸਤ ਨਾ ਬਣਦੀ।

ਖ਼ੈਰ, ਸਿੱਖਾਂ ਦਾ ਆਦਰਸ਼ ਸੀ ਕਿ ਕਿਸੇ ਗ਼ੈਰ-ਕੌਮ ਦਾ ਦਾਬਾ ਨਹੀਂ ਮੰਨਣਾ ਤੇ ਨਾ ਹੀ ਆਪਣਾ ਦਾਬਾ ਕਿਸੇ ਗ਼ੈਰ ਉੱਤੇ ਪਾਉਣਾ ਹੈ। ਜਦ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਬਣਿਆ ਤਾਂ ਉਸ ਨੇ ਨਿਰੋਲ ਸਿੱਖ ਰਾਜ ਦੀ ਥਾਂ ਪੰਜਾਬੀ ਰਾਜ ਬਣਾਉਣ ਦੀ ਕੋਸ਼ਿਸ਼ ਕੀਤੀ। ਪਹਿਲਾਂ ਮਿਸਲਾਂ ਦਾ ਰਾਜ ਖ਼ਤਮ ਕੀਤਾ, ਕਿਉਂ ਜੋ ਇਹ ਨਿਰੋਲ ਇਕ ਫ਼ਿਰਕੇ ਦਾ ਰਾਜ ਸੀ। ਜਿਸ ਦੀ ਲੋੜ ਉਸ ਵੇਲੇ ਤਕ ਸੀ ਜਦ ਤਕ ਹਿੰਦੂ ਮੁਰਦਾ ਤੇ ਮੁਸਲਮਾਨ ਬਾਹਰਲੇ ਸਨ ਪਰ ਹੁਣ ਜਦ ਇਹ ਆਦਰਸ਼ ਪੂਰਾ ਹੋਣ ਲਗਾ ਕਿ ਹਿੰਦੂਆਂ ਨੂੰ ਸੁਰਜੀਤ ਕਰਕੇ ਨਿਰੋਆ ਅੰਗ ਬਣਾਉਣਾ ਹੈ ਤੇ ਮੁਸਲਮਾਨਾਂ ਨੂੰ ਬਦੇਸ਼ੀ ਨਹੀਂ ਰਹਿਣ ਦੇਣਾ, ਸਗੋਂ ਇਕ ਖ਼ੁਦ-ਦਾਰ ਤੇ ਸਾਂਝੀ ਕੌਮ ਦਾ ਹਿੱਸਾ ਬਣਾਉਣਾ ਹੈ ਤਾਂ ਮਿਸਲਾਂ ਜਿਹੀ ਫ਼ਿਰਕੂ ਸੰਸਥਾ ਦੀ ਲੋੜ ਨਾ ਰਹੀ। ਇਸ ਖ਼ਿਆਲ ਅਨੁਸਾਰ ਮਹਾਰਾਜੇ ਨੇ ਆਪਣੇ ਫ਼ੈਸਲੇ ਅਕਾਲ ਤਖ਼ਤ ਸਾਹਿਬ ਦੇ ਹੁਕਮਨਾਮਿਆਂ ਰਾਹੀਂ ਕਰਨੇ ਛੱਡ ਦਿੱਤੇ ਅਤੇ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਦੀ ਸਾਂਝੀ ਕੌਂਸਲ ਦੇ ਇਜਲਾਸ ਕਰ ਕੇ ਹਕੂਮਤ ਕਰਨ ਲੱਗਾ। ਇਹ ਕੇਵਲ ਸਿੱਖ ਮਹਾਰਾਜੇ ਦਾ ਰਾਜ ਹੀ ਸੀ ਇਸ ਵਿਚ ਹਿੰਦੂ ਮੁਸਲਮਾਨ ਵੀ ਸਿੱਖਾਂ ਦੇ ਨਾਲ ਸਨ ਅਤੇ ਬਿਨਾਂ ਵਿਤਕਰੇ ਦੇ ਪੂਰੇ ਇਤਬਾਰ ਨਾਲ ਸ਼ਾਮਲ ਸਨ। ਮਹਾਰਾਜਾ ੧੭੯੯ ਵਿੱਚ ਸਿੱਖ ਸਰਦਾਰਾਂ ਪਾਸੋਂ ਲਾਹੌਰ ਦਾ ਸ਼ਹਿਰ ਲੈਂਦਾ ਹੈ ਪਰ ਦਿੰਦਾ ਹੈ ਕੋਤਵਾਲ ਇਮਾਮ ਬਖ਼ਸ਼ ਨੂੰ। ਇਸੇ ਤਰ੍ਹਾਂ ਸਿਵਲ ਤੇ ਫ਼ੌਜ ਦੀਆਂ ਨੌਕਰੀਆਂ ਦੇ ਉੱਚੇ ਤੋਂ ਉੱਚੇ ਅਹੁਦੇ ਗ਼ੈਰ-ਸਿੱਖਾਂ ਨੂੰ ਦਿੰਦਾ ਹੈ। ਮਾਨੋ ਜੋ ਹੱਕ ਹੁਣ ਤਕ ਅੰਗਰੇਜ਼ਾਂ ਦੀ ਕੌਮ ਹਿੰਦੁਸਤਾਨੀਆਂ ਨੂੰ ਨਹੀਂ ਸੀ ਦੇ ਸਕੀ, ਉਹ ਸਿੱਖ ਮਹਾਰਾਜੇ ਨੇ ਸਿੱਖਾਂ ਤੇ ਗ਼ੈਰ-ਸਿੱਖਾਂ ਨੂੰ ਦਿੱਤੇ ਹੋਏ ਸਨ।

ਇਹ ਸੀ ਪਹਿਲੀ ਕੋਸ਼ਿਸ਼ ਜੋ ਹਿੰਦੁਸਤਾਨ ਵਿਚ ਫ਼ਿਰਕੇਦਾਰੀ ਨੂੰ ਤੋੜ ਕੇ ਇੱਕ ਕੌਮ ਉਸਾਰਨ ਦੀ ਕੀਤੀ ਗਈ।

ਵਰਤਮਾਨ ਸਮੇਂ ਵਿਚ ਵੀ ਸਿੱਖਾਂ ਦੀ ਇਹੋ ਪੁਜ਼ੀਸ਼ਨ ਰਹੀ ਹੈ। ਸਿੱਖ ਇਹੋ ਚਾਹੁੰਦੇ ਹਨ ਕਿ ਹਿੰਦੁਸਤਾਨ ਦੇ ਰਾਜ-ਪ੍ਰਬੰਧ ਵਿਚ ਕਿਸੇ ਇਕ ਫ਼ਿਰਕੇ ਦਾ ਗ਼ਲਬਾ ਨਾ ਹੋਵੇ। ਜਿਥੇ ਉਹ ਖ਼ੁਸ਼ ਹਨ ਕਿ ਅੰਗਰੇਜ਼ਾਂ ਦੇ ਜੂਲ਼ੇ ਤੋਂ ਖ਼ਲਾਸੀ ਮਿਲੀ ਹੈ। ਉਥੇ ਇਹ ਨਹੀਂ ਚਾਹੁੰਦੇ ਕਿ ਮੁਸਲਮਾਨਾਂ ਜਾਂ ਹਿੰਦੂਆਂ ਦਾ ਜੂਲ਼ੇ ਸਾਡੇ ਸਿਰ 'ਤੇ ਆ ਪਏ। ਪਹਿਲਾਂ ਸਿੱਖ ਕੋਸ਼ਿਸ਼ ਕਰਦੇ ਰਹੇ ਕਿ ਮੁਲਕੀ ਮਾਮਲਿਆਂ ਵਿਚ ਕਿਸੇ ਫ਼ਿਰਕੇਬੰਦੀ ਦਾ ਖਿਆਲ ਨਾ ਰੱਖਿਆ ਜਾਏ ਪਰ ਇਨ੍ਹਾਂ ਦੀ ਆਵਾਜ਼ ਦੇ ਬਾਵਜੂਦ ਹਿੰਦੂਆਂ ਤੇ ਮੁਸਲਮਾਨਾਂ ਨੇ ਆਪੋ ਆਪਣੇ ਵੱਖਰੇ ਹੱਕ ਕਾਇਮ ਕਰਨੇ ਸ਼ੁਰੂ ਕਰ ਦਿੱਤੇ। ਸਿੱਖ ਵੀ ਮਜਬੂਰ ਹੋ ਗਏ ਕਿ ਆਪਣੀ ਹਸਤੀ ਵੱਖਰੀ ਮੰਨਣ ਲੱਗ ਪੈਣ ਅਤੇ ਆਪਣੇ ਆਪ ਨੂੰ ਮੌਤ ਤੋਂ ਬਚਾਉਣ। ਉਹ ਚਾਹੁੰਦੇ ਰਹੇ ਕਿ ਦੇਸ਼ ਦੀ ਸਭ ਤੋਂ ਵੱਡੀ ਜਮਾਇਤ ਨੈਸ਼ਨਲ ਕਾਂਗਰਸ ਅਸਲੀ ਅਰਥਾਂ ਵਿਚ 'ਨੈਸ਼ਨਲ' ਰਹੇ ਅਤੇ ਕਿਸੇ ਫ਼ਿਰਕੇ ਨਾਲ ਫ਼ਿਰਕੂ ਸਮਝੌਤਾ ਨਾ ਕਰੇ ਪਰ ਜਦ ਦੇਖਿਆ ਕਿ ਕਾਂਗਰਸ, ਮੁਸਲਮ-ਲੀਗ ਨਾਲ ਸਮਝੌਤੇ ਕਰਨ ਉੱਤੇ ਤੁਲੀ ਹੋਈ ਹੈ ਤਾਂ ਦੇਸ਼ ਨੂੰ ਇੱਕ ਰੱਖਣ ਵਾਲੇ ਸਿੱਖਾਂ ਦਾ ਕਾਂਗਰਸ ਨਾਲ ਮਤ-ਭੇਦ ਹੋ ਗਿਆ। ਸਿੱਖਾਂ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਕੌਮੀ ਅਹਿਸਾਸ ਨੂੰ ਬਰਕਰਾਰ ਰੱਖਣ ਲਈ ਸਪਰੂ ਕਮੇਟੀ ਦੇ ਸਾਹਮਣੇ ਇਹ ਮੰਗ ਰੱਖੀ ਕਿ ਫ਼ਿਰਕੇਦਾਰੀ ਨੂੰ ਹਟਾਉਣ ਲਈ ਹਿੰਦੂ ਭਰਾ ਸੈਂਟਰ ਵਿਚ ਅਤੇ ਮੁਸਲਮਾਨ ਭਰਾ ਪੰਜਾਬ ਵਿਚ ਆਪਣੀ ਬਹੁ-ਸੰਮਤੀ ਕੁਰਬਾਨ ਕਰ ਦੇਣ ਪਰ ਇਉਂ ਨਾ ਹੋਇਆ ਤੇ ਪਾਕਿਸਤਾਨ ਬਣ ਹੀ ਗਿਆ। ਇਸ ਗੱਲ ਦਾ ਐਲਾਨ ਹੋਣ ਨਾਲ ਪਾਕਿਸਤਾਨੀ ਲੋਕ ਭੂਹੇ ਹੋ ਗਏ ਤੇ ਪੱਛਮੀ ਪੰਜਾਬ ਵਿਚ ਊਧਮ ਮਚਾ ਕੇ ਹਜ਼ਾਰਾਂ ਬੇ-ਗੁਨਾਹ ਸਿੱਖਾਂ ਤੇ ਹਿੰਦੂਆਂ ਦਾ ਘਾਣ ਕੀਤਾ। ਇਹ ਵੇਖ ਕੇ ਸਿੱਖਾਂ ਨੇ ਪੰਜਾਬ ਦੀ ਵੰਡ ਦੀ ਮੰਗ ਕੀਤੀ ਤਾਂ ਕਿ ਕੋਈ ਤਾਂ ਇਲਾਕਾ ਹੋਵੇ ਜਿਥੇ ਅਸੀਂ ਸਿਰ ਲੁਕਾ ਸਕੀਏ।

ਸਿੱਖ ਚਾਹੁੰਦੇ ਸਨ ਕਿ ਕਿਸੇ ਕੌਮ ਦਾ ਦੂਜੀ ਕੌਮ ਉੱਤੇ ਦਾਬਾ ਨਾ ਰਹੇ ; ਹਿੰਦੂ, ਸਿੱਖ, ਮੁਸਲਮਾਨ, ਈਸਾਈ ਭਰਾ-ਭਰਾ ਬਣ ਕੇ ਰਹਿਣ। ਇਹੋ ਅਰਥ ਹੈ ਆਜ਼ਾਦੀ ਦਾ। ਜਦ ਤਕ ਅਸੀਂ ਹੋਰਨਾਂ ਦੇ ਹੱਕਾਂ ਨੂੰ ਸੁਰੱਖਿਅਤ ਬਣਾਉਣ ਦੀ ਥਾਂ ਆਪਣੇ ਹੱਕਾਂ ਉੱਤੇ ਜ਼ੋਰ ਦਿੰਦੇ ਰਹਾਂਗੇ ਅਤੇ ਹੋਰਨਾਂ ਉੱਤੇ ਹਕੂਮਤ ਕਰਨ ਦੇ ਬਾਨ੍ਹਣੂੰ ਬੰਨ੍ਹਦੇ ਰਹਾਂਗੇ, ਤਦ ਤਕ ਆਜ਼ਾਦੀ ਨਹੀਂ ਆਉਣੀ। ਆਜ਼ਾਦੀ ਨਾਂ ਹੈ ਗੁਲਾਮੀ ਤੋਂ ਰਹਿਤ ਹੋਣ ਦਾ। ਜਦ ਤਕ ਕਿਸੇ ਕੌਮ ਦਾ ਕੋਈ ਹਿੱਸਾ ਗ਼ੁਲਾਮ ਹੈ, ਤਦ ਤਕ ਆਜ਼ਾਦੀ ਨਹੀਂ ਆ ਸਕਦੀ।

# ਸਿੱਖ ਧਰਮ ਤੇ ਪਾਲੀਟਿਕਸ

## ੧. ਧਰਮ ਕੀ ਹੈ ?

ਧਰਮ ਦੇ ਸਬੰਧ ਵਿਚ ਅੱਜ-ਕਲ੍ਹ ਦੋ ਤਰ੍ਹਾਂ ਦੇ ਖ਼ਿਆਲ ਪ੍ਰਚੱਲਤ ਹਨ। ਇਕ ਪਾਸੇ ਕਿਹਾ ਜਾਂਦਾ ਹੈ ਕਿ ਧਰਮ ਮਨੁੱਖ ਦਾ ਨਿੱਜੀ ਮਾਮਲਾ ਹੈ, ਜਿਸ ਵਿਚ ਕਿਸੇ ਦੂਜੇ ਮਨੁੱਖ ਦਾ ਵਾਸਤਾ ਨਹੀਂ ਹੁੰਦਾ। ਇਹ ਇਕ ਸ਼ਖ਼ਸੀ ਰਿਸ਼ਤਾ ਹੈ ਜੋ ਕਿਸੇ ਨਿਵੇਕਲੇ ਮਨੁੱਖ ਦਾ ਆਪਣੇ ਰੱਬ ਨਾਲ ਹੁੰਦਾ ਹੈ। ਇਸ ਵਿਚ ਪੰਥਕ ਜਥੇਬੰਦੀ ਲਈ ਕੋਈ ਥਾਂ ਨਹੀਂ, ਨਾ ਹੀ ਕਿਸੇ ਕੌਮੀ ਸਾਂਝ ਦੀ। ਇਸ ਵਿਚ ਕੇਵਲ ਨਿਵੇਕਲੇ ਬਹਿ ਕੇ ਪੂਜਾ ਪਾਠ ਕਰਨ, ਮਾਲਾ ਫੇਰਨ ਜਾਂ ਅੰਤਰ-ਧਿਆਨ ਹੋ ਕੇ ਅਕਾਸ਼ੀਂ ਵਸਦੇ ਰੱਬ ਵਿਚ ਲੀਨ ਹੋਣ ਦੀ ਥਾਂ ਹੈ। ਅਜਿਹੇ ਧਰਮ ਦਾ ਪਾਲੀਟਿਕਸ ਜਾਂ ਸਿਆਸਤ ਨਾਲ ਕੋਈ ਸਬੰਧ ਨਹੀਂ।

ਜੇ ਇਕ ਪਾਸੇ ਧਰਮ ਬਾਬਤ ਇਹ ਖਿਆਲ ਹੈ ਕਿ ਧਰਮ ਮਨੁੱਖ ਦੀਆਂ ਸਾਰੀਆਂ ਰੁਚੀਆਂ ਤੇ ਰੁਝੇਵਿਆਂ ਨੂੰ ਸੁਆਰਦਾ ਤੇ ਅਗਵਾਈ ਕਰਦਾ ਹੈ। ਧਰਮ ਇਕ ਜੀਵਨ-ਜਾਚ ਹੈ ਜੋ ਮਨੁੱਖ ਦੀ ਅੰਦਰਲੀ ਬਾਹਰਲੀ ਸਾਰੀ ਜ਼ਿੰਦਗੀ ਅਤੇ ਉਸ ਦੇ ਸਾਰੇ ਖ਼ਿਆਲਾਂ ਜਜ਼ਬਿਆਂ ਤੇ ਅਮਲਾਂ ਨੂੰ ਬਣਾਉਂਦੀ, ਢਾਲਦੀ ਤੇ ਉੱਚੇ ਤੋਂ ਉੱਚੇ ਸਿਖਰ ’ਤੇ ਪੁਚਾਉਂਦੀ ਹੈ। ਇਸ ਦਾ ਸਬੰਧ ਨਾ ਕੇਵਲ ਉਸ ਦੀ ਸ਼ਖ਼ਸੀ ਜ਼ਿੰਦਗੀ ਨਾਲ ਹੁੰਦਾ ਹੈ ਸਗੋਂ ਉਸ ਦੀ ਸਮਾਜਕ, ਪੰਥਕ ਤੇ ਸਿਆਸੀ ਰਹਿਣੀ ਨਾਲ ਵੀ ਹੁੰਦੀ ਹੈ। ਧਰਮ ਦਾ ਜ਼ਿੰਦਗੀ ਨਾਲ ਵੀ ਉਹ ਸਬੰਧ ਹੁੰਦਾ ਹੈ, ਜੋ ਰੂਹ ਦਾ ਸਰੀਰ ਨਾਲ ਹੈ। ਰੂਹ ਕੇਵਲ ਦਿਮਾਗ਼ ਜਾਂ ਹਿਰਦੇ ਵਿਚ ਹੀ ਨਹੀਂ ਹੁੰਦੀ ਸਗੋਂ ਉਂਗਲਾਂ ਦੇ ਪੋਟਿਆਂ, ਗੋਡਿਆਂ ਤੇ ਪਸਲੀਆਂ ਵਿਚ ਵੀ ਹੁੰਦੀ ਹੈ। ਧਰਮ ਜਦ ਕਿਸੇ ਕੌਮ ਵਿਚ ਜਾਗ ਉਠਦਾ ਹੈ ਉਸ ਦੇ ਅੰਗ-ਅੰਗ ਨੂੰ ਸੁਰਜੀਤ ਕਰ ਦਿੰਦਾ ਹੈ ਤੇ ਜਿਥੇ ਉਸਦੀਆਂ ਆਤਮਕ ਰੁਚੀਆਂ ਪ੍ਰਫੁੱਲਤ ਹੁੰਦੀਆਂ ਹਨ ਉਥੇ ਨਾਲ ਹੀ ਉਸ ਦੀ ਸਰੀਰਕ, ਦਿਮਾਗ਼ੀ, ਆਰਥਕ, ਸਾਹਿੱਤਕ ਤੇ ਸਿਆਸੀ ਜ਼ਿੰਦਗੀ ਵੀ ਨਵੇਂ ਸਿਰਿਉਂ ਢਲਦੀ ਹੈ। ਅਜਿਹਾ ਧਰਮ ਜਿਥੇ ਕੌਮ ਦੇ ਪਰਮਾਰਥ ਨੂੰ ਸੁਆਰਦਾ ਹੈ ਉਥੇ ਉਸ ਦੇ ਸੰਸਾਰਕ ਹਾਨ-ਲਾਭ ਦਾ ਵੀ ਖ਼ਿਆਲ ਰੱਖਦਾ ਹੈ।

ਸਿੱਖ ਧਰਮ ਇਕ ਦੂਜੀ ਕਿਸਮ ਦਾ ਧਰਮ ਹੈ। ਇਸ ਦੀ ਨੀਂਹ ਰੱਖਣ ਵਾਲੇ ਨੇ ਇਸ ਦੀ ਉਸਾਰੀ ਕਰਨ ਵੇਲੇ ਹੀ ਕਹਿ ਦਿੱਤਾ ਸੀ ਕਿ :

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥* (ਪੰਨਾ ੨੬੬)

'ਧਰਮ ਉਹ ਚੰਗਾ ਹੈ ਜਿਸ ਵਿਚ ਨਾਮ-ਬਾਣੀ ਦਾ ਅਭਿਆਸ ਅਤੇ ਚੰਗੇ ਕਰਮ ਕਰਨ ਦਾ ਪ੍ਰਬੰਧ ਹੋਵੇ।' ਇਸੇ ਖ਼ਿਆਲ ਅਨੁਸਾਰ ਸਿੱਖ ਧਰਮ ਦੇ ਬੁਨਿਆਦੀ ਅਸੂਲ ਦੋ ਹਨ : ਨਾਮ ਤੇ ਸੇਵਾ।

(੧) ਨਾਮ-ਬਾਣੀ ਦੇ ਅਭਿਆਸ ਲਈ ਸੰਗਤਾਂ ਵਿਚ ਜੁੜਨਾ, ਗੁਰਦੁਆਰਿਆਂ ਵਿਚ ਇਕੱਠੇ ਹੋ ਕੇ ਪਾਠ ਕੀਰਤਨ ਵਿਚ ਸ਼ਾਮਲ ਹੋਣਾ ਅਤੇ ਰਲਵੀਂ ਅਰਦਾਸ ਕਰਨੀ ਜ਼ਰੂਰੀ ਹੈ। ਅਰਦਾਸ ਹੁੰਦੀ ਹੀ ਸਮੁੱਚੇ ਪੰਥ ਵੱਲੋਂ, ਸਰਬੱਤ ਖਾਲਸਾ ਵੱਲੋਂ ਹੈ। ਇਸ ਵਿਚ 'ਜਹਾਂ-ਜਹਾਂ ਖਾਲਸਾ ਜੀ ਸਾਹਿਬ ਤਹਾਂ-ਤਹਾਂ ਰੱਛਿਆ ਰਿਆਇਤ' ਮੰਗੀ ਜਾਂਦੀ ਹੈ, ਪੰਥ ਕੀ ਜੀਤ ਅਤੇ ਇਹਦੀਆਂ ਸਾਰੀਆਂ ਔਕੜਾਂ, ਲੋੜਾਂ ਤੇ ਜਥੇਬੰਦੀਆਂ ਦਾ ਜ਼ਿਕਰ ਕੀਤਾ ਜਾਂਦਾ ਹੈ ਤੇ ਪੰਥਕ ਤਾਕਤ ਨੂੰ ਇਕ-ਮੁਠ ਕਰ ਕੇ ਸਥਾਨਕ ਸੰਗਤਾਂ ਨੂੰ ਅਗਵਾਈ ਦਿੱਤੀ ਜਾਂਦੀ ਹੈ।

(੨) ਜਿਨ੍ਹਾਂ ਧਰਮਾਂ ਵਿਚ ਸੇਵਾ ਦਾ ਖ਼ਿਆਲ ਨਹੀਂ ਹੁੰਦਾ ਉਨ੍ਹਾਂ ਵਿਚ ਪੰਥ ਬਨਾਉਣ ਜਾਂ ਜਥੇਬੰਦੀ ਦੀ ਲੋੜ ਨਹੀਂ ਹੁੰਦੀ ਪਰ ਜਿਥੇ ਸੇਵਾ ਜਾਂ ਅਮਲੀ ਪਰਉਪਕਾਰ ਦਾ ਪ੍ਰਬੰਧ ਕਰਨਾ ਹੁੰਦਾ ਹੈ ਉਥੇ ਜਥੇਬੰਦੀ ਦੀ ਲੋੜ ਹੁੰਦੀ ਹੈ, ਕਿਉਂਕਿ ਜਥੇਬੰਦੀ ਨਾਲ ਹੀ ਸੇਵਾ ਕਰਨ ਵਾਲੇ ਥੋੜੀ ਤੋਂ ਥੋੜੀ ਤਾਕਤ ਜਾਂ ਵਸੀਲੇ ਨਾਲ ਵਧੀਕ ਤੋਂ ਵਧੀਕ ਲਾਭ ਪੁਚਾ ਸਕਦੇ ਹਨ।

## ੨. ਖਾਲਸੇ ਦੀਆਂ ਮੁੱਢਲੀਆਂ ਰਵਾਇਤਾਂ

ਸਿੱਖ ਧਰਮ ਦੀ ਵਿਸ਼ੇਸ਼ ਖ਼ੂਬੀ ਇਹ ਹੈ ਕਿ ਜਿਥੇ ਹੋਰ ਧਰਮ ਮਨੁੱਖ ਨੂੰ ਮਨੁੱਖ ਤੋਂ ਨਿਖੇੜ ਕੇ ਵੱਖੋ-ਵੱਖ ਟੋਲੇ ਬਣਾਉਂਦੇ ਹਨ, ਇਹ ਧਰਮ ਵਖੇਵੇਂ ਦੂਰ ਕਰਦਾ ਤੇ ਸਾਰਿਆਂ ਨੂੰ ਨੇੜੇ ਲਿਆ ਕੇ ਜੋੜ ਦਿੰਦਾ ਹੈ, ਕਿਉਂ ਜੁ ਇਸ ਦੀ ਨੀਂਹ ਰੱਖਣ ਵਾਲਾ ਮਨੁੱਖ ਜਾਤੀ ਨੂੰ ਜੋੜਨ ਆਇਆ ਸੀ, ਤੋੜਨ ਨਹੀਂ ਸੀ ਆਇਆ:

*ਨਾਨਕ ਸਤਿਗੁਰੁ ਐਸਾ ਜਾਣੀਐ*
*ਜੋ ਸਭਸੈ ਲਏ ਮਿਲਾਇ ਜੀਉ ॥* *(ਸਿਰੀਰਾਗੁ ਮ: ੧, ਪੰਨਾ ੭੨)*

ਕਈ ਧਾਰਮਕ ਪੁਸਤਕਾਂ ਮਨੁੱਖਾਂ ਨੂੰ ਮਨੁੱਖਾਂ ਤੋਂ ਨਿਖੇੜਦੀਆਂ ਹਨ। 'ਕੁਰਾਨ' ਨੂੰ ਕੋਈ ਗ਼ੈਰ-ਮੁਸਲਮ ਆਪਣੀ ਪੁਸਤਕ ਨਹੀਂ ਸਮਝ ਸਕਦਾ। 'ਅੰਜੀਲ' ਨੂੰ ਕੋਈ ਗ਼ੈਰ-ਈਸਾਈ ਆਪਣੀ ਆਤਮਾ ਦਾ ਅਧਾਰ ਨਹੀਂ ਮੰਨ ਸਕਦਾ ਪਰ ਸਿੱਖ ਧਰਮ ਦਾ ਧਾਰਮਿਕ ਗ੍ਰੰਥ ਬਣਾਇਆ ਹੀ ਗਿਆ ਸੀ ਇਕ ਕੌਮਾਂਤਰੀ ਪੁਸਤਕ ਦੇ ਤੌਰ 'ਤੇ: ਜਿਸ ਕਾ ਸਭਸੁ ਅਧਾਰੋ"। ਇਹ ਨਾ ਸਿਰਫ਼ ਸਿੱਖਾਂ ਦੀ ਆਤਮਕ ਖ਼ੁਰਾਕ ਹੈ, ਸਗੋਂ ਜਿਹੜਾ ਵੀ ਇਸ ਨੂੰ 'ਖਾਵੈ' ਜਾਂ 'ਭੁੰਚੈ' ਉਸ ਦਾ ਉਧਾਰ ਹੋ ਜਾਂਦਾ ਹੈ। ਇਸ ਲਈ "ਏਹ ਵਸਤੁ ਤਜੀ ਨਹ ਜਾਈ" ਇਹ ਚੀਜ਼ ਛੁੱਟ ਨਹੀਂ ਸਕਦੀ। ਇਸ ਦਾ ਸਭ ਨੂੰ ਆਸਰਾ ਲੈਣਾ ਪਵੇਗਾ। ਇਸ ਵਿਚ ਜਿਥੇ ਸਿੱਖ ਗੁਰੂ ਸਾਹਿਬਾਨ ਤੇ ਹਿੰਦੂ ਭਗਤਾਂ

ਦੀ ਬਾਣੀ ਹੈ, ਉਥੇ ਕਈ ਮੁਸਲਮਾਨੀ ਘਰਾਣਿਆਂ ਵਿਚ ਜੰਮੇ ਪਲੇ ਫ਼ਕੀਰਾਂ ਦੀ ਬਾਣੀ ਵੀ ਆਈ ਹੈ। ਜਿਥੇ ਇਸ ਨੂੰ ਹਿੰਦੂ ਤੇ ਸਿੱਖ ਪੜ੍ਹਦੇ ਆਏ ਹਨ ਉਥੇ ਕਈ ਮੁਸਲਮਾਨ ਵੀ ਸੁਣਦੇ-ਪੜ੍ਹਦੇ ਆਏ ਹਨ।

ਇਹ ਸੱਚ ਹੈ ਕਿ ਖ਼ਾਲਸੇ ਨੂੰ ਨਿਆਰਾ ਰਹਿਣ ਦਾ ਹੁਕਮ ਹੈ :

*ਖਾਲਸਾ ਹਿੰਦੂ ਮੁਸਲਮਾਨ ਤੇ ਨਿਆਰਾ ਰਹੇ। (ਰਹਿਤਨਾਮਾ ਭਾਈ ਚੌਪਾ ਸਿੰਘ)*

ਨਿਆਰਾ ਕਿਸ ਗੱਲ ਵਿਚ ? ਵੱਖਰੇ ਹੱਕ ਮੰਗਣ ਵਿਚ ਨਹੀਂ, ਨਾ ਹੀ ਸਮੁੱਚੀ ਕੌਮ ਦੀਆਂ ਆਰਥਿਕ, ਸੱਭਿਆਚਾਰਕ ਅਤੇ ਸਿਆਸੀ ਲਹਿਰਾਂ ਤੋਂ ਵੱਖਰਾ ਰਹਿਣ ਵਿਚ ਅਤੇ ਨਾ ਹੀ ਮੁਲਕ ਦੀਆਂ ਅਗਾਂਹ-ਵਧੂ ਸੰਸਥਾਵਾਂ ਵਿਚ ਸ਼ਾਮਲ ਹੋਣ ਤੋਂ ਇਨਕਾਰ ਕਰਨ ਵਿਚ, ਸਗੋਂ ਖਾਲਸੇ ਦਾ ਨਿਆਰਾਪਨ ਇਸ ਗੱਲ ਵਿਚ ਹੈ ਕਿ ਇਸ ਨੇ ਸਭ ਨਿਆਰਾਪਨ ਮੇਟ ਦੇਣਾ ਹੈ, ਸਭ ਵਖੇਵਾਂ ਦੂਰ ਕਰ ਦੇਣਾ ਹੈ। ਹੋਰ ਤਾਂ ਟੱਬਰ ਦੇ ੧੨ ਮੈਂਬਰ ਹੋਣ ਤਾਂ ੧੩ ਚੁਲ੍ਹੇ ਬਣਾ ਲੈਣ ਪਰ 'ਸਗਲ-ਜਮਾਤੀ' ਖ਼ਾਲਸੇ ਦਾ ਚੌਂਕਾ ੧੨ ਕੋਹ ਦਾ ਹੁੰਦਾ ਹੈ: ਇਹ ਤਾਂ

*ਆਸ਼੍ਰਮ ਬਰਨ ਬਿਚਾਰ ਨਹਿਂ ਇਕ ਪੰਕਤਿ ਬੈਸੇਂ।*

*(ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੩੦)*

ਖ਼ਾਲਸੇ ਦਾ ਲੰਗਰ ਸਾਂਝਾ ਹੈ, ਨਾ ਕੇਵਲ ਆਪਣੇ ਸਿੱਖ ਭਰਾਵਾਂ ਨਾਲ ਸਗੋਂ ਗੈਰ-ਸਿੱਖਾਂ ਨਾਲ ਵੀ। ਉਹ ਗੁਰੂ ਕਾ ਲੰਗਰ ਹੀ ਨਹੀਂ ਅਖਵਾ ਸਕਦਾ ਜਿਸ ਵਿਚ ਕੇਵਲ ਸਿੱਖ ਹੀ ਪ੍ਰਸ਼ਾਦ ਛਕ ਸਕਣ ਅਤੇ ਹੋਰਨਾਂ ਨੂੰ ਸ਼ਾਮਲ ਹੋਣ ਦੀ ਮਨਾਹੀ ਹੋਵੇ। ਸਿੱਖਾਂ ਵਿਚ ਸੇਵਾ ਲੋਕ-ਸੇਵਾ ਹੁੰਦੀ ਹੈ, ਨਿਰੋਲ ਪਰਉਪਕਾਰ ਦੇ ਭਾਵ (Civic Sence) ਨਾਲ ਹੁੰਦੀ ਹੈ। ਇਹ ਸਦਾ ਤੋਂ ਅਫ਼ਿਰਕੂ ਹੁੰਦੀ ਆਈ ਹੈ। ਇਸੇ ਅਸੂਲ ਦੀ ਵਰਤੋਂ ਕਰਦਿਆਂ ਜਦ ਸਿੱਖ ਰਾਜ ਕਾਇਮ ਹੋਇਆ ਤਾਂ ਉਹ ਨਿਰੋਲ ਅਫ਼ਿਰਕੂ ਸੀ। ਮਹਾਰਾਜਾ ਰਣਜੀਤ ਸਿੰਘ ਨੇ ਸਿਆਸਤ ਵਿਚੋਂ ਅਕਾਲ ਤਖ਼ਤ ਦੇ ਮਤੇ ਨੂੰ ਹਟਾ ਕੇ ਸਿੱਖਾਂ ਤੇ ਅਣ-ਸਿੱਖਾਂ ਦੀ ਸਾਂਝੀ ਕੌਂਸਲ ਦੀ ਮਦਦ ਨਾਲ ਰਾਜ ਕੀਤਾ। ਉਸ ਨੇ ਲਾਹੌਰ ਸ਼ਹਿਰ ਸਿੱਖ ਸਰਦਾਰਾਂ ਪਾਸੋਂ ਖੋਹ ਕੇ ਇਕ ਮੁਸਲਮਾਨ ਕੋਤਵਾਲ ਦੇ ਹਵਾਲੇ ਕੀਤਾ। ਉਸ ਦਾ ਸਭ ਤੋਂ ਨਜ਼ਦੀਕੀ ਤੇ ਭਰੋਸੇ ਵਾਲਾ ਵਜ਼ੀਰ ਫ਼ਕੀਰ ਅਜ਼ੀਜ਼ੁੱਦੀਨ ਸੀ। ਉਸ ਨੇ ਸਿਆਸੀ ਮੰਡਲ ਵਿਚ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਦੇ ਵਿਤਕਰੇ ਮਿਟਾ ਦਿੱਤੇ।

## ੩. ਰਵਾਇਤਾਂ ਵਿਚ ਤਰਮੀਮਾਂ

ਇਸ ਸਾਂਝੀਵਾਲਤਾ ਵਾਲੇ ਤੇ ਅਫ਼ਿਰਕੂ ਰਾਜ ਦੇ ਕਾਇਮ ਕਰਨ ਲਈ ਜੋ ਵੱਡਾ ਕੰਮ ਉਸ ਵੇਲੇ ਕੀਤਾ ਗਿਆ ਜੇਕਰ ਉਸ ਨੂੰ ਚੰਗੀ ਤਰ੍ਹਾਂ ਸਮਝ ਲਈਏ ਤਾਂ ਅੱਜ-ਕਲ੍ਹ ਦੇ ਬਹੁਤ ਸਾਰੇ ਪੰਥਕ ਝਗੜੇ ਮਿਟ ਸਕਦੇ ਹਨ। ਉਹ ਇਹ ਸੀ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਗੁਰਮਤੇ ਵਿਚੋਂ ਹਕੂਮਤ ਵਾਲੇ ਮਾਮਲੇ ਕੱਢ ਲਏ ਗਏ ਅਤੇ ਇਸ ਪੰਥਕ ਅਸਥਾਨ ਨੂੰ ਪੰਥਕ ਮਾਮਲਿਆਂ ਲਈ ਹੀ ਮਹਿਦੂਦ ਕੀਤਾ ਗਿਆ। ਇਸ ਤੋਂ

ਪਹਿਲਾਂ ਸਾਰੇ ਮੁਲਕੀ ਮਾਮਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਇਕੱਤ੍ਰ ਹੋਏ 'ਸਰਬੱਤ ਖ਼ਾਲਸਾ' ਦੇ ਦੀਵਾਨ ਵਿਚ ਨਜਿੱਠੇ ਜਾਂਦੇ ਸਨ। ਸਰਕਾਰੀ ਅਹਿਦਨਾਮਿਆਂ ਉੱਤੇ ਵੀ ਇਥੇ ਹੀ ਦਸਤਖਤ ਹੁੰਦੇ ਸਨ (ਜਿਵੇਂ, ਲਾਰਡ ਲੇਕ ਦੇ ਅੱਗੇ-ਅੱਗੇ ਭੱਜਾ ਆਉਂਦਾ ਮਰਹੱਟਾ ਸਰਦਾਰ ਹੋਲਕਰ ਇਥੇ ਹੀ ਖ਼ਾਲਸੇ ਦੀ ਇਕੱਤ੍ਰਤਾ ਵਿਚ ਹਾਜ਼ਰ ਹੋਇਆ ਸੀ। ਇਥੇ ਹੀ ਖ਼ਾਲਸੇ ਨੇ ਵਿੱਚ ਪੈ ਕੇ ਅੰਗਰੇਜ਼ਾਂ ਨਾਲ ਸੁਲ੍ਹਾ ਕਰਵਾਈ ਸੀ ਅਤੇ ਇਥੇ ਹੀ ਸੁਲਹਨਾਮੇ ਉੱਤੇ ਦਸਤਖਤ ਹੋਏ ਸਨ)। ਇਥੇ ਜਦ ਸਰਬੱਤ ਖ਼ਾਲਸਾ ਇਕੱਠਾ ਹੁੰਦਾ ਸੀ ਤਾਂ ਗੁਰਮਤਾ ਪੇਸ਼ ਹੋਣ ਤੋਂ ਪਹਿਲਾਂ ਇਹ ਜ਼ਰੂਰੀ ਸਮਝਿਆ ਜਾਂਦਾ ਸੀ ਕਿ ਇਕੱਤਰ ਹੋਏ ਖ਼ਾਲਸੇ ਆਪਣੇ ਸਾਰੇ ਸਿਆਸੀ ਵਖੇਵੇਂ ਦੂਰ ਕਰ ਕੇ ਗੁਰੂ ਕੇ ਹੋ ਕੇ ਬੈਠਣ, ਗੁਰੂ ਅੰਦਰ ਇੱਕ-ਮਿਕ ਹੋ ਕੇ ਬੈਠਣ। ਜਦ ਤਕ ਇਹ ਨਹੀਂ ਸੀ ਹੁੰਦਾ, ਤਦ ਤੋੜੀਂ ਮਤਾ ਪੇਸ਼ ਨਹੀਂ ਸੀ ਹੁੰਦਾ। ਜਦ ਇਲਾਚੀ ਬੇਰ ਦੇ ਪਿੱਛੇ ਬਹਿ ਕੇ ਸਭ ਝਗੜੇ ਝਾਂਜੇ ਮੇਟ ਮਿਟਾ ਕੇ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਇਹ ਭਰੋਸਾ ਦਿਵਾਇਆ ਜਾਂਦਾ ਸੀ ਕਿ ਹੁਣ ਅਸੀਂ ਇੱਕ-ਮਿੱਕ ਹੋ ਗਏ ਹਾਂ, ਤਾਂ ਜਥੇਦਾਰ ਕਹਿੰਦਾ ਸੀ,"ਖ਼ਾਲਸਾ ਜੀ! ਗੁਰਮਤਾ ਇਹ ਹੈ।"

ਪਰ ਜਦ ਮਹਾਰਾਜਾ ਰਣਜੀਤ ਸਿੰਘ ਨੇ ਖ਼ਾਲਸੇ ਦੇ ਮੁੱਢਲੇ ਆਦਰਸ਼ ਦੀ ਪੂਰਤੀ ਲਈ ਹਿੰਦੂਆਂ ਮੁਸਲਮਾਨਾਂ ਦਾ ਅਫ਼ਿਰਕੂ ਰਾਜ ਕਾਇਮ ਕਰਨ ਦਾ ਫੈਸਲਾ ਕੀਤਾ, ਤਾਂ ਉਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਕੂਮਤੀ ਮਤੇ ਪਾਸ ਕਰਨ ਵਾਲੀ ਪਰਪਾਟੀ ਨੂੰ ਇਕ ਰੁਕਾਵਟ ਸਮਝ ਕੇ ਹਟਾ ਦਿੱਤਾ ਗਿਆ। ਅੱਗੇ ਤਾਂ ਮੁਸਲਮਾਨ ਓਪਰੇ ਤੇ ਗ਼ੈਰ-ਕੌਮ ਸਮਝੇ ਜਾਂਦੇ ਸਨ ਅਤੇ ਹਿੰਦੂਆਂ ਵਿਚ ਕੌਮੀ ਜ਼ਿੰਦਗੀ ਮੁਕ ਚੁੱਕੀ ਸੀ। ਉਸ ਹਾਲਤ ਵਿਚ ਖ਼ਾਲਸਾ ਹੀ ਕੌਮ ਦਾ ਇਕ ਜੀਉਂਦਾ ਅੰਗ ਸੀ, ਇਸ ਲਈ 'ਰਾਜ ਕਰੇਗਾ ਖ਼ਾਲਸਾ' ਦੀ ਧੁਨੀ ਉਠਾਉਣੀ ਜ਼ਰੂਰੀ ਸੀ ਪਰ ਜਦ ਖ਼ਾਲਸੇ ਨੇ ਗੁਰ-ਆਸ਼ੇ ਅਨੁਸਾਰ ਫ਼ੈਸਲਾ ਕੀਤਾ ਕਿ :

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ ॥*

*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥* (ਪੰਨਾ ੭੪)

ਤਾਂ ਇਹ ਗੱਲ ਅਯੋਗ ਸਮਝੀ ਗਈ ਕਿ ਨਵੇਂ ਅਫ਼ਿਰਕੂ ਤੇ ਸਾਂਝੇ ਮਾਹੌਲ ਵਿਚ ਕਿਸੇ ਇੱਕ ਫ਼ਿਰਕੇ ਦੇ ਧਾਰਮਕ ਸਥਾਨ ਤੋਂ ਨਿਕਲੇ ਹੁਕਮਨਾਮਿਆਂ ਨਾਲ ਰਾਜ ਕੀਤਾ ਜਾਏ। ਇਸੇ ਅਸੂਲ ਨੂੰ ਮੁਖ ਰੱਖ ਕੇ ਸਿੱਖ ਮਿਸਲਾਂ ਦਾ ਖ਼ਾਤਮਾ ਕੀਤਾ ਗਿਆ, ਕਿਉਂ ਜੁ ਉਹ ਵੀ ਪੁਰਾਣੇ ਫ਼ਿਰਕੂ ਸਮੇਂ ਦੀਆਂ ਨਿਸ਼ਾਨੀਆਂ ਸਨ।

ਇਕ ਹੋਰ ਗੱਲ ਉਸ ਵੇਲੇ ਦੀ ਇਹ ਹੈ ਕਿ ਜਿਨ੍ਹਾਂ ਵਕਤਾਂ ਵਿਚ ਖ਼ਾਲਸੇ ਦੀਆਂ ਰਵਾਇਤਾਂ ਕਾਇਮ ਹੋ ਰਹੀਆਂ ਸਨ, ਤਦੋਂ ਉੱਤੇ ਇਕ ਅਕਾਲ ਪੁਰਖ ਤੇ ਥੱਲੇ ਖ਼ਾਲਸਾ ਸੀ। ਦੋਹਾਂ ਦੇ ਵਿਚਕਾਰ ਕਿਸੇ ਹੋਰ ਤਾਕਤ ਨੂੰ ਨਹੀਂ ਮੰਨਿਆ ਜਾਂਦਾ ਸੀ।

ਖ਼ਾਲਸਾ ਸੁਤੰਤਰ ਰਿਹਾ ਹੈ ਜਾਂ ਤਾਂ ਮੁਗਲ ਰਾਜ ਤੋਂ ਆਕੀ, ਜਾਂ ਆਪਣੇ ਰਾਜ ਵਾਲਾ। ਇਸ ਲਈ ਇਸ ਨੂੰ ਮੌਕਾ ਹੀ ਨਹੀਂ ਮਿਲਿਆ ਕਿ ਕਿਸੇ ਗ਼ੈਰ ਰਾਜ ਨਾਲ ਮਿਲਵਰਤਣ ਕਰੇ। ਅੰਗਰੇਜ਼ੀ ਰਾਜ ਵੇਲੇ ਖ਼ਾਲਸਾ ਆਪਣਾ ਆਪ ਭੁਲਾ ਚੁੱਕਾ ਸੀ। ਇਸ ਲਈ ਉਸ ਵੇਲੇ ਦੀ ਮਿਲਵਰਤਣ ਨਿਰੀ ਬੇਵੱਸੀ ਸੀ। ਸੋਚ-ਸਮਝ ਕੇ ਮਿਲਵਰਤਣ ਕਰਨ ਦਾ ਮੌਕਾ ਹੁਣੇ ਹੀ ਆਇਆ ਹੈ।

ਇਸ ਵੇਲੇ ਖ਼ਾਲਸੇ ਦੀਆਂ ਮੁਢਲੀਆਂ ਰਵਾਇਤਾਂ ਨੂੰ ਪੂਰੀ ਤਰ੍ਹਾਂ ਸੁਰਜੀਤ ਕਰਨ ਵੇਲੇ ਖ਼ਤਰਾ ਹੈ ਕਿ ਮੁੜ ਉਹੀ ਦੁਵੱਲੀ ਖਿੱਚੋ-ਤਾਣ ਤੇ ਮੁਠ-ਭੇੜ ਨਾ ਸ਼ੁਰੂ ਹੋ ਜਾਵੇ। ਯਾਦ ਰੱਖਣਾ ਚਾਹੀਦਾ ਹੈ ਕਿ ਜੇ ਤਾਂ ਖਾਲਸੇ ਦੀ ਉਨ੍ਹਾਂ ਵੇਲਿਆਂ ਦੀ ਰਵਾਇਤ ਉਘਾੜਨੀ ਹੈ ਜਦੋਂ ਖਾਲਸਾ ਹੀ ਹਿੰਦ ਦੀ ਕੌਮ ਦਾ ਜੀਉਂਦਾ ਹਿੱਸਾ ਸੀ, ਤਦ ਤਾਂ ਗ਼ੈਰ-ਸਿੱਖਾਂ ਨਾਲ ਟਾਕਰਾ ਛਿੜ ਪਏਗਾ ਪਰ ਜੇ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਦੀਆਂ ਤਰਮੀਮ ਹੋਈਆਂ ਰਵਾਇਤਾਂ ਉੱਤੇ ਚੱਲਣਾ ਹੈ ਤਾਂ ਗ਼ੈਰ-ਸਿੱਖਾਂ ਨਾਲ ਮਿਲਵਰਤਣ ਕਰ ਕੇ ਇਕ ਸਾਂਝੀ ਹਕੂਮਤ ਦੀ ਕਾਇਮੀ ਦੀ ਪ੍ਰੋੜ੍ਹਤਾ ਕਰਨੀ ਪਏਗੀ। ਜਦ ਮੁਸਲਮਾਨ ਓਪਰੇ ਤੇ ਬਿਗਾਨੇ ਸਨ ਅਤੇ ਹਿੰਦੂ ਮੁਰਦਾ ਸਨ, ਤਦ ਤਾਂ ਦੋਹਾਂ ਨੂੰ ਲਾਂਭੇ ਛੱਡ ਕੇ "ਰਾਜ ਕਰੇਗਾ ਖਾਲਸਾ" ਕਹਿਣਾ ਠੀਕ ਸੀ ਪਰ ਇਹ ਪੇਸ਼ੀਨ-ਗੋਈ ਕਦ ਦੀ ਪੂਰੀ ਹੋ ਚੁੱਕੀ। ਪੂਰੀ ਹੋਣ ਤੋਂ ਉਪਰੰਤ ਸਮੇਂ ਦੇ ਹਾਲਾਤ ਨੇ ਇਸ ਨਜ਼ਰੀਏ ਵਿਚ ਕਈ ਤਬਦੀਲੀਆਂ ਲਿਆਂਦੀਆਂ, ਖਾਸ ਕਰਕੇ ਇਹ ਕਿ ਮਹਾਰਾਜਾ ਰਣਜੀਤ ਸਿੰਘ ਨੇ ਹਿੰਦੂਆਂ, ਮੁਸਲਮਾਨਾਂ ਤੇ ਸਿੱਖਾਂ ਦੀ ਇਕ ਸਾਂਝੀ ਕੌਮ ਦਾ ਆਦਰਸ਼ ਕਾਇਮ ਕੀਤਾ। ਫਿਰ ੧੯੪੭ ਵਿਚ ਸਾਡੀ ਮਿਲਵਰਤਨ ਨਾਲ ਹਿੰਦੁਸਤਾਨੀ ਰਾਜ ਕਾਇਮ ਹੋਇਆ, ਜਿਸ ਵਿਚ ਸਭ ਲੋਕਾਂ ਨੇ ਅਫ਼ਿਰਕੂ ਰਾਜ ਬਣਤਰ ਦੇ ਹੇਠਾਂ ਰਹਿਣਾ ਹੈ। ਅਜਿਹੀ ਹਾਲਤ ਵਿਚ ਕਿਸੇ ਇਕ ਫ਼ਿਰਕੇ ਦਾ ਆਪਣਾ ਸਿਆਸੀ ਦਾਬਾ ਕਿਸੇ ਹੋਰ ਫ਼ਿਰਕੇ ਉੱਤੇ ਪਾਉਣ ਦੀ ਕੋਸ਼ਿਸ਼ ਕਰਨੀ ਮੁਲਕ ਨੂੰ ਡੇਢ ਸੌ ਵਰ੍ਹਾ ਪਿਛਾਂਹ ਜਾ ਸੁੱਟਣਾ ਹੈ। ਇਹ ਜਤਨ ਨਾ ਕੇਵਲ ਸਿਆਸੀ ਤੌਰ 'ਤੇ ਪਿਛਾਂਹ-ਖਿੱਚੂ ਹੈ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਵਰ੍ਹੇ ਤੋਂ ਚਲੇ ਆਏ ਤੇ ਹੁਣ ਪ੍ਰਫੁਲਤ ਹੁੰਦੇ ਆਦਰਸ਼ ਤੋਂ ਮੂੰਹ ਮੋੜਨਾ ਹੈ। ਗੁਰੂ ਸਾਹਿਬ ਦਾ ਫ਼ੁਰਮਾਨ ਹੈ:

*ਹੁਕਮੁ ਕਰਹਿ ਮੂਰਖ ਗਾਵਾਰ ॥* *(ਬਸੰਤੁ ਮਹਲਾ ੧, ਪੰਨਾ ੧੧੯੯)*

ਕਿਸੇ ਇਕ ਫ਼ਿਰਕੇ ਦਾ ਕਿਸੇ ਹੋਰ ਫ਼ਿਰਕੇ ਉੱਤੇ ਹਕੂਮਤ ਕਰਨ ਦਾ ਸੁਫ਼ਨਾ ਲੈਣਾ ਮੂਰਖਤਾ ਹੈ, ਭਾਵੇਂ ਇਹ ਸੁਫ਼ਨਾ ਹਿੰਦੂਆਂ ਦਾ ਹੋਵੇ ਤੇ ਭਾਵੇਂ ਸਿੱਖਾਂ ਦਾ। ਸਭਨਾਂ ਨਾਲ ਰਲ ਕੇ ਇਕ ਸਾਂਝਾ ਰਾਜ ਕਾਇਮ ਹੋ ਚੁੱਕਾ ਹੈ। ਅਸਾਂ ਇਸੇ ਨੂੰ ਅਪਨਾਉਣਾ ਹੈ। ਇਸੇ ਨੂੰ ਤਕੜਾ ਕਰਨਾ ਹੈ। ਇਸ ਦੀਆਂ ਊਣਤਾਈਆਂ ਆਪਣੀਆਂ ਸਮਝ ਕੇ ਦੂਰ ਕਰਨੀਆਂ ਤੇ ਕਰਾਉਣੀਆਂ ਹਨ।

## ੪. ਵਿਚਾਰ ਦੇ ਸਿੱਟੇ

ਉਤਲੀ ਸਾਰੀ ਵਿਚਾਰ ਤੋਂ ਜੋ ਸਿੱਟੇ ਨਿਕਲਦੇ ਹਨ ਉਹ ਇਹ ਹਨ:

(੧) ਕੌਮ ਦੀ ਸਮੁੱਚੀ ਜ਼ਿੰਦਗੀ ਦੀ ਅਗਵਾਈ ਧਰਮ ਨੇ ਕਰਨੀ ਹੈ। ਇਸ ਲਈ ਧਰਮ ਤੋਂ ਸਿਆਸਤ ਨੂੰ ਨਖੇੜ ਨਹੀਂ ਸਕਦੇ। ਜਿਸ ਕਿਸੇ ਮਾਮਲੇ ਵਿਚ ਸਰਕਾਰ ਦਾ ਦਖ਼ਲ ਹੋਵੇਗਾ ਉਸ ਵਿਚ ਸਿਆਸਤ ਆ ਜਾਵੇਗੀ। ਜਦ ਕਿਸੇ ਵਕਤ ਸਰਕਾਰ ਨੇ ਸਾਡੇ ਗੁਰਦੁਆਰਿਆਂ ਜਾਂ ਕਿਸੇ ਹੋਰ ਧਾਰਮਕ ਕੰਮ ਲਈ ਕੋਈ ਹੁਕਮ ਜਾਂ ਕਾਨੂੰਨ ਪਾਸ ਕੀਤਾ, ਉਸ ਵੇਲੇ ਸਾਡੀ ਧਾਰਮਕ ਜੱਥਿਆਂ ਨੂੰ ਉਸ ਸਬੰਧੀ ਆਪਣੀ ਰਾਏ ਦੇਣ ਜਾਂ ਐਜ਼ੀਟੇਸ਼ਨ ਕਰਨ ਦਾ ਹੱਕ ਹੋਵੇਗਾ। ਜਿਵੇਂ ਕਿ ਹੁਣੇ ਹੁਣੇ ਜਦ ਬਿਹਾਰ ਦੀ ਗਵਰਨਮੈਂਟ ਨੇ ਧਾਰਮਕ ਅਸਥਾਨਾਂ ਦੀ ਸੰਭਾਲ ਲਈ ਇਕ ਕਾਨੂੰਨ ਘੜਨਾ ਚਾਹਿਆ, ਜਿਸ ਦੀ ਜ਼ੱਦ ਵਿਚ ਸਾਡਾ ਪਟਨੇ ਸਾਹਿਬ ਦਾ ਤਖ਼ਤ ਆਉਂਦਾ ਸੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਦਖ਼ਲ ਦੇਣਾ ਪਿਆ। ਇਹੋ ਜਿਹੇ ਸਵਾਲ ਸਾਡੇ ਲਈ ਧਾਰਮਕ ਹਨ, ਭਾਵੇਂ ਸਮੇਂ ਦੀ ਸਰਕਾਰ ਲਈ ਸਿਆਸੀ ਹਨ।

(੨) ਉਪਰਲੀ ਵਿਚਾਰ ਤੋਂ ਇਹ ਵੀ ਸਿੱਟਾ ਨਿਕਲਦਾ ਹੈ ਕਿ ਧਾਰਮਕ ਦੀਵਾਨਾਂ, ਗੁਰਦੁਆਰਿਆਂ ਅਤੇ ਖ਼ਾਸ ਕਰਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਜੁੜੀਆਂ ਸੰਗਤਾਂ ਵਿਚ ਕੋਈ ਆਪਸ ਦੇ ਝਗੜੇ ਵਾਲੀ ਜਾਂ ਧੜੇਬਾਜ਼ੀ ਵਾਲੀ ਗੱਲ ਪੇਸ਼ ਨਹੀਂ ਹੋਣੀ ਚਾਹੀਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਉੱਚੀ-ਨੀਵੀਂ ਗੱਲ ਕਰਨੀ ਗੁਰੂ ਸਾਹਿਬ ਦੀ ਬੇ-ਅਦਬੀ ਹੈ। ਪ੍ਰਬੰਧ ਦੀ ਮਰਯਾਦਾ ਦੇ ਉਲਟ ਕੋਈ ਕਾਰਵਾਈ ਕਰਨੀ ਜਾਂ ਕਰਾਉਣ ਦਾ ਜਤਨ ਕਰਨਾ ਰੌਲਾ ਪਾਉਣਾ ਹੈ। ਉਹ ਅਰਦਾਸ ਹੀ ਕੀ ਹੋਈ ਜੋ ਅਰਦਾਸੀਏ ਨੂੰ ਝੰਜੋੜ ਕੇ ਜਾਂ ਨੂੰਗੇ ਮਾਰ ਕੇ ਜ਼ਬਰਦਸਤੀ ਕਰਾਈ ਜਾਏ ? ਪੰਥਕ ਅਰਦਾਸ ਉਹੋ ਹੋ ਸਕਦੀ ਹੈ ਜਿਸ ਵਿਚ ਮਨ ਨੀਵਾਂ, ਮਤ ਉੱਚੀ ਹੋਵੇ ਅਤੇ ਜਿਸ ਵਿਚ ਸਾਰੇ ਧੜੇ ਆਪੋ ਵਿਚ ਰਲ ਕੇ ਗੁਰੂ ਵਿਚ ਇੱਕ-ਮਿਕ ਹੋ ਕੇ ਪ੍ਰਾਰਥਨਾ ਕਰਨ।

*ਜਹਾਂ ਜਹਾਂ ਖ਼ਾਲਸਾ ਜੀ ਸਾਹਿਬ ਤਹਾਂ ਤਹਾਂ ਰੱਛਿਆ ਰਿਆਇਤ*

ਦਾ ਮਤਲਬ ਹੀ ਇਹ ਹੈ ਕਿ ਇੱਕ ਧੜੇ ਵਾਲੇ ਸਿੱਖ ਦੂਜੇ ਧੜੇ ਵਾਲੇ ਸਿੱਖਾਂ ਲਈ ਹਰ ਰੋਜ਼ ਅਰਦਾਸ ਕਰਦੇ ਰਹਿਣ ਕਿ ਹੇ ਵਾਹਿਗੁਰੂ ਸੱਚੇ ਪਾਤਸ਼ਾਹ! ਆਪ ਦੀ ਮਿਹਰ ਦਾ ਹੱਥ ਇਨ੍ਹਾਂ ਸਭਨਾਂ ਦੇ ਸਿਰ 'ਤੇ ਰਹੇ। ਇਸੇ ਤਰ੍ਹਾਂ ਦੂਜੇ ਧੜੇ ਵਾਲੇ ਸਿੱਖ ਹਰ ਰੋਜ਼ ਪਹਿਲੇ ਧੜੇ ਉੱਤੇ ਰੱਬ ਦੀ ਮਿਹਰ ਦਾ ਹੱਥ ਮੰਗਦੇ ਰਹਿਣ। ਜਿਥੇ ਨਿਤ ਨਿਤ ਇਹੋ ਜਿਹੀ ਅਰਦਾਸ ਹੁੰਦੀ ਹੋਵੇ ਉਥੇ ਇਕ ਦੂਜੇ ਉੱਤੇ ਹਮਲੇ ਹੋਣੇ ਅਸੰਭਵ ਹੋਣੇ ਚਾਹੀਦੇ ਹਨ :

*ਗੁਰੂ ਕਾ ਸਿਖ ਹੋਇ ਸੋ ਸਿਖ ਉਪਰ ਸੱਟ ਨ ਕਰੇ।*

*(ਰਹਿਤਨਾਮਾ ਭਾਈ ਚੌਪਾ ਸਿੰਘ)*

(੩) ਖ਼ਾਲਸੇ ਨੇ ਆਪਣੀ ਸਿਆਸਤ ਹੋਰ ਦੇਸ਼-ਵਾਸੀਆਂ ਨਾਲ ਸਾਂਝੀ ਬਣਾਈ। ਸਾਰੇ ਆਰਥਕ ਤੇ ਬੋਲੀ ਆਦਿ ਦੇ ਸਵਾਲ ਅਫ਼ਿਰਕੂ ਸਭਾਵਾਂ ਬਣਾ ਕੇ ਨਜਿੱਠਣੇ ਹਨ। ਇਸ ਨੇ ਨਿਆਰਾ ਵੀ ਰਹਿਣਾ ਹੈ, ਅਥਵਾ ਇਸ ਨੇ ਕਿਸੇ ਭਰਮੀ ਸੰਪ੍ਰਦਾ ਵਿਚ ਸ਼ਾਮਲ ਨਹੀਂ ਹੋਣਾ ਜਿਸ ਵਿਚ ਮੂਰਤੀ ਪੂਜਾ, ਅਵਤਾਰ ਪ੍ਰਸਤੀ, ਗ੍ਰਹਿ ਪੂਜਾ, ਜੰਤਰ, ਮੰਤਰ, ਤੰਤਰ ਆਦਿ ਦਾ ਰਿਵਾਜ ਹੋਵੇ ਜਾਂ ਜਿਸ ਵਿਚ ਕਿਸੇ ਪੁਰਾਤਨ ਬੋਲੀ ਨੂੰ ਦੇਵ-ਬਾਣੀ ਮੰਨ ਕੇ ਲੋਕ-ਬੋਲੀ ਬਣਾਉਣ ਦਾ ਜਤਨ ਹੁੰਦਾ ਹੋਵੇ ਪਰ ਖ਼ਾਲਸੇ ਨੂੰ ਆਪਣੇ ਮਿਸ਼ਨ ਦੀ ਪੂਰਤੀ ਲਈ ਦੇਸ਼ ਦੀ ਹਰ ਇੱਕ ਸਾਂਝੀ ਸੰਸਥਾ ਵਿਚ ਸ਼ਾਮਲ ਹੋਣਾ ਚਾਹੀਦਾ ਹੈ। ਜਿਸ ਦੇ ਰਾਹੀਂ ਭੈ-ਭਰਮ ਦਾ ਨਾਸ ਹੋ ਸਕੇ ਅਤੇ ਹਰ ਤਰ੍ਹਾਂ ਦੇ ਵਖੇਵੇਂ ਦੂਰ ਹੋ ਕੇ 'ਸਭੇ ਸਾਂਝੀਵਾਲ ਸਦਾਇਨਿ ਕੋਈ ਨ ਦਿਸੈ ਬਾਹਰਾ ਜੀਉ' ਵਾਲਾ ਵਾਕ ਪੂਰਾ ਹੋਵੇ। ਇਸ ਆਦਰਸ਼ ਨੂੰ ਪੂਰਾ ਕਰਨ ਲਈ ਜ਼ਰੂਰੀ ਹੈ ਕਿ ਹਜ਼ਾਰਾਂ ਲੱਖਾਂ ਸਿੱਖ ਕਾਂਗਰਸ ਆਦਿ ਸਾਂਝੀਆਂ ਸੰਸਥਾਵਾਂ ਵਿਚ ਸ਼ਾਮਲ ਹੋ ਜਾਣ ਅਤੇ ਅੰਦਰੋਂ ਹੋ ਕੇ ਆਪਣੇ ਗੈਰ-ਸਿੱਖ ਭਰਾਵਾਂ ਨੂੰ ਖ਼ਾਲਸੇ ਦੇ ਆਦਰਸ਼ ਦਾ ਮੌਕਾ ਦੇਣ ਤਾਂ ਜੋ ਕੌਮ ਦੇ ਸਾਰੇ ਅੰਗ ਆਪੋ ਵਿਚ ਮਿਲਵਰਤਣ ਕਰਦੇ ਹੋਏ ਇੱਕ ਪੱਧਰ 'ਤੇ ਆ ਕੇ ਇੱਕ-ਮਿਕ ਹੋ ਜਾਣ। ਥੋੜ੍ਹੇ ਜਿਹੇ ਸਿੱਖਾਂ ਦਾ ਸ਼ਾਮਲ ਹੋਣਾ ਕੋਈ ਅਰਥ ਨਹੀਂ ਰੱਖਦਾ ਸਗੋਂ ਬਹੁਤ ਹਾਨੀਕਾਰਕ ਸਾਬਤ ਹੁੰਦਾ ਹੈ।

# ਸਿੱਖ ਧਰਮ ਅਤੇ ਸ਼ਾਂਤਮਈ

ਸਿੱਖ ਧਰਮ ਦਾ ਮੁਖ ਆਦਰਸ਼ ਸੇਵਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਫੁਰਮਾਣ ਹੈ :

*ਵਿਚਿ ਦੁਨੀਆ ਸੇਵ ਕਮਾਈਐ ॥*
*ਤਾ ਦਰਗਹ ਬੈਸਣੁ ਪਾਈਐ ॥* (ਪੰਨਾ ੨੬)

ਇਹ ਸੇਵਾ ਹਰੀ ਦੀ ਵੀ ਹੈ ਤੇ ਮਨੁੱਖ ਦੀ ਵੀ। ਹਰੀ ਦੀ ਸੇਵਾ ਤਾਂ ਮੋਟੇ ਅੱਖਰਾਂ ਵਿਚ ਨਾਮ ਜਪਣਾ ਹੈ, ਜਿਸ ਨਾਲ ਮਨੁੱਖਾਂ ਦਾ ਸੇਵਾ ਲਈ ਉਤਸ਼ਾਹ ਤੇ ਤਰਾਣ ਮਿਲਦਾ ਹੈ। ਮਨੁੱਖ ਦੀ ਸੇਵਾ ਤਨ, ਮਨ ਤੇ ਧਨ ਨਾਲ ਹੋ ਸਕਦੀ ਹੈ। ਸਭ ਤੋਂ ਵੱਡੀ ਸੇਵਾ ਕੁਰਬਾਨੀ ਹੈ। ਧਨ ਦੀ ਕੁਰਬਾਨੀ ਕਰਨ ਦਾ ਭਾਵ ਸਮਝਣਾ ਸੌਖਾ ਹੈ। ਮਨ ਦੀ ਕੁਰਬਾਨੀ ਜ਼ਰਾ ਵਧੇਰੇ ਗੁੰਝਲਦਾਰ ਹੈ। ਇਸ ਵਿਚ ਹਉਮੈ ਦਾ ਤਿਆਗ, ਨਿਸ਼ਕਾਮ ਤੇ ਨਿਸ਼ਕਪਟ ਹੋਣਾ ਜ਼ਰੂਰੀ ਹੈ। ਸਭ ਤੋਂ ਵਧੇਰੇ ਗੁੰਝਲਦਾਰ ਸਵਾਲ ਅੱਜ-ਕਲ੍ਹ ਤਨ ਦੀ ਕੁਰਬਾਨੀ ਦਾ ਹੈ। ਖ਼ਾਸ ਕਰਕੇ ਦੇਸ ਦੀ ਸੇਵਾ ਦੇ ਮੈਦਾਨ ਵਿਚ ਤਨ ਨੂੰ ਲਾ ਦੇਣ ਦਾ ਸਵਾਲ ਟਾਲਸਟਾਏ ਅਤੇ ਮਹਾਤਮਾ ਗਾਂਧੀ ਦੀ ਅਹਿੰਸਕ ਫ਼ਿਲਾਸਫ਼ੀ ਨੇ ਔਖਾ ਬਣਾ ਦਿੱਤਾ ਹੈ। ਇਤਿਹਾਸ ਵਿਚ ਕੌਮਾਂ ਦੇ ਆਗੂ ਸਦਾ ਤੋਂ ਕੌਮ ਦੇ ਬਚਾਉ ਜਾਂ ਦੇਸ ਦੀ ਰੱਖਿਆ ਲਈ ਧਨ ਤੇ ਮਨ ਦੇ ਜ਼ੋਰ ਨਾਲ ਸਰੀਰਕ ਬਲ ਵੀ ਵਰਤਦੇ ਆਏ ਹਨ। ਅੱਗੇ ਸਰੀਰਕ ਬਲ ਦੇ ਵਰਤਣ ਦਾ ਸਵਾਲ ਸਾਧਾਰਨ ਅਰਥ ਰੱਖਦਾ ਸੀ। ਇਸ ਤੋਂ ਭਾਵ ਕੇਵਲ ਇਹੋ ਹੁੰਦਾ ਸੀ ਕਿ ਦੁਸ਼ਮਨ ਦੇ ਮੁਕਾਬਲੇ 'ਤੇ ਇਕੱਲੇ-ਦੁਕੱਲੇ ਜਾਂ ਫ਼ੌਜਾਂ ਬੰਨ੍ਹ ਕੇ ਮਰਨਾ ਤੇ ਮਾਰਨਾ। ਜਿਸ ਪਾਸੇ ਦੇ ਵਧੇਰੇ ਮਨੁੱਖ ਮਾਰੇ ਜਾਂਦੇ ਸਨ ਉਹ ਪਾਸਾ ਹਾਰ ਮੰਨ ਲੈਂਦਾ ਸੀ ਅਤੇ ਦੂਜਾ ਆਪਣੇ ਆਪ ਨੂੰ ਜੇਤੂ ਮੰਨ ਲੈਂਦਾ ਸੀ।

ਹੁਣ ਟਾਲਸਟਾਏ ਅਤੇ ਮਹਾਤਮਾ ਗਾਂਧੀ ਦੀ ਸਿੱਖਿਆ ਦੇ ਬਾਹੂ-ਬਲ ਨੂੰ ਆਤਮਕ ਬਲ ਨਾਲੋਂ ਨਾ ਕੇਵਲ ਨੀਵਾਂ ਕਰਕੇ ਦੱਸਿਆ ਹੈ, ਸਗੋਂ ਬੁਰਾਈ ਨੂੰ ਦੂਰ ਕਰਨ ਲਈ ਜਾਂ ਵੈਰੀ ਦੇ ਹੱਲੇ ਨੂੰ ਰੋਕਣ ਲਈ ਬਾਹੂ-ਬਲ ਦਾ ਇਸਤੇਮਾਲ ਕਰਨਾ ਹੀ ਨੇਕੀ ਦੇ ਉਲਟ ਮੰਨਿਆ ਗਿਆ ਹੈ। ਕਿਸੇ ਨੂੰ ਸਰੀਰਕ ਬਲ ਵਰਤ ਕੇ ਬੁਰਾਈ ਕਰਨੋਂ ਰੋਕਣਾ ਉਸ ਬੁਰਾਈ ਜਿੰਨਾ ਮਾੜਾ ਹੈ। ਮਹਾਤਮਾ ਗਾਂਧੀ ਦਾ ਅਸੂਲ ਹੈ ਕਿ ਹਰ ਹਾਲਤ ਅੰਦਰ ਸ਼ਾਂਤਮਈ ਤਰੀਕਾ ਵਰਤਣਾ ਹੈ। ਕਿਸੇ ਹਾਲਤ ਵਿਚ ਸਰੀਰਕ ਬਲ ਨਾਲ ਬੁਰਾਈ ਦਾ ਮੁਕਾਬਲਾ ਨਹੀਂ ਕਰਨਾ ਚਾਹੀਦਾ। ਜਿਵੇਂ ਕਿ ਜੇ ਕੋਈ ਸਾਡੀਆਂ ਅੱਖਾਂ ਦੇ ਸਾਹਮਣੇ ਕਿਸੇ ਮਸੂਮ ਬੱਚੇ ਨੂੰ ਕਤਲ ਕਰ ਰਿਹਾ ਹੋਵੇ ਜਾਂ ਕਿਸੇ ਮਾਂ-ਭੈਣ ਦੀ ਬੇਇੱਜ਼ਤੀ ਕਰਨ

ਲੱਗੇ ਤਾਂ ਸਾਨੂੰ ਉਸ ਜ਼ਾਲਮ ਕੁਕਰਮੀ ਅੱਗੇ ਪ੍ਰਾਰਥਨਾ ਕਰਨੀ ਚਾਹੀਦੀ ਹੈ ਕਿ ਉਹ ਇਉਂ ਨਾ ਕਰੇ। ਜੇ ਫਿਰ ਵੀ ਨਾ ਟਲੇ ਤਾਂ ਉਸ ਦੇ ਹੱਥੋਂ ਕਤਲ ਹੋ ਜਾਣਾ ਚਾਹੀਦਾ ਹੈ ਪਰ ਉਸ ਨੂੰ ਰੋਕਣ ਲਈ ਸਰੀਰਕ ਜ਼ੋਰ ਨਹੀਂ ਵਰਤਣਾ ਚਾਹੀਦਾ (ਪਰ ਜੇ ਉਹ ਜ਼ਾਲਮ ਸਾਨੂੰ ਕਤਲ ਕਰੇ ਬਿਨਾਂ ਹੀ ਆਪਣਾ ਕੰਮ ਸਾਰ ਲਵੇ ?)

ਮਹਾਤਮਾ ਗਾਂਧੀ ਦੇ ਖ਼ਿਆਲ ਅਨੁਸਾਰ ਜ਼ਾਲਮ ਦੇ ਸਾਹਮਣੇ ਆਪਣੀ ਜਾਨ 'ਤੇ ਖੇਡ ਜਾਣ ਨਾਲ ਉਸ ਦਾ ਦਿਲ ਨਰਮ ਹੋ ਜਾਏਗਾ। ਉਸ ਦੀ ਜ਼ਮੀਰ ਜਾਗ ਉਠੇਗੀ ਅਤੇ ਉਸ ਦੇ ਸਾਹਮਣੇ ਬਾਰ-ਬਾਰ ਇਹ ਦ੍ਰਿਸ਼ ਲਿਆਉਣ ਨਾਲ ਉਸ ਦੀ ਖ਼ਸਲਤ ਬਦਲ ਜਾਏਗੀ। ਦੂਜੇ ਪਾਸੇ ਅਸੀਂ ਵਹਿਸ਼ੀ-ਪੁਣੇ ਨੂੰ ਰੋਕਣ ਲਈ ਜੇਕਰ ਵਹਿਸ਼ੀ-ਪੁਣਾ ਵਰਤਾਂਗੇ ਤਾਂ ਵਹਿਸ਼ੀ-ਪੁਣਾ ਵਧਦਾ ਜਾਏਗਾ ਅਤੇ ਮਨੁੱਖਾਂ ਦੇ ਅੰਦਰ ਉਹ ਜ਼ਿਹਨੀ ਨਰਮਾਈ ਤੇ ਇਖ਼ਲਾਕੀ ਕੋਮਲਤਾ ਨਹੀਂ ਆਏਗੀ ਜੋ ਸੱਚੀ ਤਹਿਜ਼ੀਬ ਦੀ ਨਿਸ਼ਾਨੀ ਹੋਣੀ ਚਾਹੀਦੀ ਹੈ। ਇਸੇ ਖ਼ਿਆਲ ਅਨੁਸਾਰ ਕਿਸੇ ਕੌਮ ਦੇ ਅਤਿਆਚਾਰ ਨੂੰ ਰੋਕਣ ਲਈ ਫ਼ੌਜ ਨਹੀਂ ਵਰਤਣੀ ਚਾਹੀਦੀ। ਇਸ ਕਰਕੇ ਮਹਾਤਮਾ ਗਾਂਧੀ ਨੇ ਅੰਗਰੇਜ਼ਾਂ ਨੂੰ ਸਲਾਹ ਦਿੱਤੀ ਸੀ ਕਿ ਹਿਟਲਰ ਦੇ ਜ਼ੁਲਮ ਦਾ ਟਾਕਰਾ ਕਰਨ ਦੀ ਥਾਂ ਉਸ ਅੱਗੇ ਹਥਿਆਰ ਸੁੱਟ ਦੇਣੇ ਚਾਹੀਦੇ ਹਨ ਅਤੇ ਉਸ ਨੂੰ ਕਹਿ ਦੇਣਾ ਚਾਹੀਦਾ ਹੈ ਕਿ ਆ ਭਈ ਸਾਡਾ ਦੇਸ਼ ਸਾਂਭ ਲੈ ਪਰ ਅਸੀਂ ਤੈਨੂੰ ਰਾਜ ਪ੍ਰਬੰਧ ਵਿਚ ਕੋਈ ਸਹਾਇਤਾ ਨਹੀਂ ਦਿਆਂਗੇ। ਹਥਿਆਰ ਕਾਇਰਾਂ ਵਾਕਰ ਹਾਰ ਮੰਨ ਕੇ ਨਹੀਂ ਸੁੱਟਣੇ, ਸਗੋਂ ਅਣਖੀਲੇ ਬਹਾਦਰਾਂ ਵਾਕਰ ਪੂਰੀ ਨਾ-ਮਿਲਵਰਤਣ ਕਰਦਿਆਂ ਹੋਇਆਂ ਸੁੱਟਣੇ ਹਨ।

ਮਹਾਤਮਾ ਗਾਂਧੀ ਦੇ ਇਸ ਵਤੀਰੇ ਬਾਬਤ ਵਿਚਾਰ ਕਰਨ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਉਨ੍ਹਾਂ ਦੇ ਖ਼ਿਆਲ ਸ਼ਾਂਤਮਈ ਬਾਬਤ ਸਦਾ ਤੋਂ ਇਹੋ ਨਹੀਂ ਰਹੇ। ਉਹ ਹੌਲੀ-ਹੌਲੀ ਕਈ ਤਰ੍ਹਾਂ ਦੇ ਉਤਾਰ-ਚੜ੍ਹਾਉ ਵਿਚੋਂ ਲੰਘਦੇ ਫਿਰ ਨਿਰੋਲ ਸ਼ਾਂਤਮਈ ਦੇ ਦਰਜੇ ਉੱਤੇ ਪਹੁੰਚੇ ਸਨ। ਜਿਵੇਂ ਕਿ 'ਯੰਗ ਇੰਡੀਆ' ਦੇ ੩੧ ਅਕਤੂਬਰ, ੧੯੨੬ ਦੇ ਪਰਚੇ ਵਿਚ ਮਹਾਤਮਾ ਗਾਂਧੀ ਲਿਖ ਆਏ ਸਨ :- At times we may be faced with the unavoidable Duty of Killing a man who is found in the act of killing people. (ਕਈ ਵੇਰ ਜਦ ਕੋਈ ਆਦਮੀ ਹੋਰਨਾਂ ਨੂੰ ਸਿਰੋਂ ਮਾਰ ਰਿਹਾ ਹੋਵੇ, ਤਾਂ ਸਾਡਾ ਜ਼ਰੂਰੀ ਫ਼ਰਜ਼ ਹੋ ਸਕਦਾ ਹੈ ਕਿ ਅਸੀਂ ਉਸ ਨੂੰ ਸਿਰੋਂ ਮਾਰ ਦੇਈਏ)। ਅਕਤੂਬਰ ੧੯੨੮ ਦੇ 'ਨਵ ਜੀਵਨ' ਵਿਚ ਮਹਾਤਮਾ ਗਾਂਧੀ ਹੋਰੀਂ ਫੁਰਮਾਉਂਦੇ ਹਨ: To kill an animal which is past all hopes of recovery is, in my opinion, religious. (ਜਦ ਕਿਸੇ ਜੀਵ ਦੇ ਬਚਣ ਦੀ ਕੋਈ ਆਸ ਨਾ ਰਹੀ ਹੋਵੇ ਤਾਂ ਉਸ ਦਾ ਮਾਰ ਦੇਣਾ ਧਾਰਮਕ ਹੈ)।

ਮਹਾਤਮਾ ਗਾਂਧੀ ਦੀ ਰਾਇ ਵਿਚ ਇਹੋ ਅਸੂਲ ਮਨੁੱਖਾਂ ਵਿਚ ਵੀ ਵਰਤਿਆ ਜਾਣਾ ਚਾਹੀਦਾ ਹੈ, ਜਦ ਮੌਤ ਅਵੱਸ਼ ਹੋਵੇ। ਇਸ ਸਬੰਧ ਵਿਚ ਇਕ ਵੇਰ ਉਨ੍ਹਾਂ ਨੇ ਇਕ ਵੱਛੇ ਨੂੰ ਮਾਰ ਦੇਣ ਦੀ ਸਲਾਹ ਦਿੱਤੀ ਸੀ। ਹਲਕਾਏ ਕੁੱਤਿਆਂ ਦੇ ਮਾਰ ਦੇਣ ਲਈ ਵੀ ਰਾਏ ਦਿੱਤੀ ਸੀ। ਇਕ ਥਾਂ ਉਨ੍ਹਾਂ ਕਿਹਾ ਸੀ : To believe that mere killing in 'Hinsa' is ignorance. (ਇਹ ਖਿਆਲ ਕਰਨਾ ਅਗਿਆਨਤਾ ਹੈ ਕਿ ਮਾਰ ਦੇਣਾ 'ਹਿੰਸਾ' ਹੈ)। ਉਹ ਕਹਿੰਦੇ ਸਨ : When killing is effected by speedy or less torturing means, it is 'ahinsa'. (ਜਦ ਕਿਸੇ ਜੀਵ ਨੂੰ ਝਟ-ਪਟ ਅਤੇ ਬਿਨਾਂ ਤਸੀਹੇ ਦੇ ਮਾਰਿਆ ਜਾਵੇ ਤਾਂ ਵੀ ਅਹਿੰਸਾ ਹੈ।)

ਮਹਾਤਮਾ ਗਾਂਧੀ ਦੇ ਖਿਆਲ ਅੱਗੇ ਇਹ ਸਨ। ਫਿਰ ਉਹ ਇਨ੍ਹਾਂ ਤੋਂ ਅਗਾਂਹ ਲੰਘ ਗਏ ਸਨ ਅਤੇ ਅਹਿੰਸਾ ਨੂੰ ਬੇਲਾਗ ਰੱਖਣ ਲਈ ਦੱਸਦੇ ਹਨ ਕਿ ਕਿਸੇ ਹਾਲਤ ਵਿਚ ਵੀ ਜਾਨ ਲੈਣੀ ਯੋਗ ਨਹੀਂ ਅਤੇ ਬਦੀ ਦਾ ਪ੍ਰਹਾਰ ਸਰੀਰਕ ਸ਼ਕਤੀ ਨਾਲ ਕਦੀ ਨਹੀਂ ਕਰਨਾ ਚਾਹੀਦਾ। ਉਹ ਕਹਿੰਦੇ ਸਨ ਕਿ ਸਵਰਾਜ ਵੀ ਮਿਲ ਜਾਏ ਤਾਂ ਵੀ ਕਿਸੇ ਹਾਲਤ ਵਿਚ ਫ਼ੌਜਾਂ ਜਾਂ ਪੁਲਸ ਦਾ ਵਰਤਣਾ ਯੋਗ ਨਹੀਂ। ਕਾਂਗਰਸ ਵਿਚ ਕੰਮ ਕਰਨ ਵਾਲੇ ਕਈ ਸਿੱਖ ਉਨ੍ਹਾਂ ਦੀ ਇਹ ਗੱਲ ਮੰਨ ਕੇ ਆਪਣੇ ਦਿਲ ਨੂੰ ਇਹ ਤਸੱਲੀ ਦੇਂਦੇ ਹਨ ਕਿ ਅਸੀਂ ਸਿੱਖ ਦੇ ਤੌਰ 'ਤੇ ਨਹੀਂ ਸ਼ਾਮਲ ਹੋ ਰਹੇ ਸਗੋਂ ਹਿੰਦੁਸਤਾਨੀ ਦੇ ਤੌਰ 'ਤੇ। ਕਈ ਸਿੱਖ ਮਹਾਤਮਾ ਗਾਂਧੀ ਨੂੰ ਇਹ ਨਿਸਚਾ ਦੁਆਉਂਦੇ ਰਹੇ ਕਿ ਗੁਰੂ ਸਾਹਿਬਾਨ ਦੀ ਸਿਖਿਆ ਪੂਰਨ ਅਹਿੰਸਾ ਦੇ ਹੱਕ ਵਿਚ ਹੈ। ਭਾਵ ਇਹ ਕਿ ਗੁਰੂ ਸਾਹਿਬਾਨ ਨੇ 'ਹਿੰਸਾ' ਨੂੰ ਕਦੇ ਵੀ ਫ਼ਰਜ਼ ਨਹੀਂ ਸਮਝਿਆ। ਮਹਾਤਮਾ ਗਾਂਧੀ ਆਪ ਵੀ ਇਹੋ ਮੰਨਦੇ ਸਨ ਕਿ ਗੁਰੂ ਸਾਹਿਬਾਨ ਅਹਿੰਸਾ ਦੇ ਪ੍ਰਚਾਰਕ ਸਨ ਅਤੇ ਕਿਸੇ ਗੁਰੂ ਨੇ ਵੀ ਤਲਵਾਰ ਉਠਾਉਣੀ ਯੋਗ ਨਹੀਂ ਸਮਝੀ। ਹਾਂ ਜਦ ਮਨੁੱਖ ਉੱਚੇ ਆਦਰਸ਼ ਤੋਂ ਡਿੱਗ ਕੇ ਕਾਇਰ ਹੋਣ ਲੱਗੇ ਤਾਂ ਉਹ ਤਲਵਾਰ ਵਰਤ ਸਕਦਾ ਹੈ, ਕਿਉਂਕਿ ਕਾਇਰ ਹੋ ਕੇ ਹਾਰ ਮੰਨ ਲੈਣ ਨਾਲੋਂ ਲੜ ਮਰਨਾ ਬਿਹਤਰ ਹੈ।

ਸਿੱਖਾਂ ਬਾਬਤ ਇਸ ਸਵਾਲ ਦੇ ਸਬੰਧ ਵਿਚ ਨਾ ਕੇਵਲ ਗ਼ੈਰ-ਸਿੱਖਾਂ ਵਿਚ ਗ਼ਲਤ-ਫਹਿਮੀ ਹੈ, ਸਗੋਂ ਸਿੱਖ ਆਪ ਇਕ ਕਿਸਮ ਦੀ ਦੁਬਿਧਾ ਵਿਚ ਪਏ ਹੋਏ ਹਨ, ਇਸ ਲਈ ਇਨ੍ਹਾਂ ਲਈ ਜ਼ਰੂਰੀ ਹੈ ਕਿ ਆਪਣੇ ਧਾਰਮਿਕ ਅਸੂਲਾਂ ਨੂੰ ਚੰਗੀ ਤਰ੍ਹਾਂ ਸਮਝਣ।

ਸਾਰੇ ਗੁਰੂ ਸਾਹਿਬਾਨ ਦਾ ਆਦਰਸ਼ ਸੁਲਹ-ਕੁਲ ਸੀ। ਉਹ ਕਿਸੇ ਨੂੰ ਦੁੱਖ ਦੇਣ ਦੇ ਹੱਕ 'ਚ ਨਹੀਂ ਸਨ। ਉਨ੍ਹਾਂ ਦੀ ਸਿਖਿਆ ਇਹ ਸੀ:

*ਆਪਿ ਮਰੈ ਅਵਰਾ ਨਹ ਮਾਰੈ ॥* *(ਭੈਰਉ ਮਹਲਾ ੩, ਪੰਨਾ ੧੧੨੮)*

ਜਦ ਤਕ ਉਨ੍ਹਾਂ ਨੂੰ ਯਕੀਨ ਰਿਹਾ ਕਿ ਆਪ ਮਰਨ ਨਾਲ ਤਸੀਹੇ ਝੱਲਣ ਨਾਲ

ਵਿਰੋਧੀ ਦਾ ਦਿਲ ਨਰਮ ਕਰ ਸਕਦੇ ਹਾਂ, ਤਦ ਤਕ ਉਹ ਪੂਰਨ ਸ਼ਾਂਤਮਈ ਵਰਤਦੇ ਰਹੇ ਅਤੇ ਅਤੀ ਦਰਜੇ ਦੇ ਜ਼ੁਲਮ ਤੇ ਅਨਿਆਂ ਦਾ ਸਹਿਨਸ਼ਕਤੀ ਨਾਲ ਟਾਕਰਾ ਕਰਦੇ ਰਹੇ। ਪਹਿਲੇ ਪੰਜ ਗੁਰੂ ਸਾਹਿਬਾਨ ਦੇ ਸ਼ਾਂਤਮਈ ਤਰੀਕੇ ਨੇ ਹਾਕਮਾਂ ਦੇ ਦਿਲਾਂ ਨੂੰ ਜ਼ਰੂਰ ਨਰਮ ਕੀਤਾ ਅਤੇ ਉਹ ਗੁਰੂ ਸਾਹਿਬਾਨ ਨਾਲ ਸਖ਼ਤੀ ਕਰਨੀ ਛੱਡ ਕੇ ਨਰਮਾਈ ਤੇ ਦੋਸਤੀ ਵਾਲਾ ਸਲੂਕ ਕਰਨ ਲੱਗ ਪੈਂਦੇ ਸਨ ਪਰ ਜਦ ਗੁਰੂ ਅਰਜਨ ਦੇਵ ਜੀ ਜਿਹੇ ਸ਼ਾਂਤੀ ਦੇ ਪੁੰਜ ਨੂੰ ਤੱਤੀ ਤਵੀ ਉੱਤੇ ਬਿਠਾਇਆ ਗਿਆ ਅਤੇ ਘੋਰ ਕਰੜਾਈ ਵਿਖਾਈ ਗਈ ਤਾਂ ਛੇਵੇਂ ਗੁਰੂ ਸਾਹਿਬ ਨੂੰ ਆਪਣੀ ਪਾਲਿਸੀ ਬਦਲਣੀ ਪਈ। ਜਦ ਤਕ ਜਾਬਰ ਮਨੁੱਖ ਦੇ ਅੰਦਰ ਮਨੁੱਖੀ-ਅੰਸ਼ ਕੁਝ ਮੌਜੂਦ ਰਹਿੰਦੀ ਹੈ ਤਦ ਤਕ ਸਹਿਨਸ਼ੀਲਤਾ ਨਾਲ ਉਸ ਮਨੁੱਖੀ-ਅੰਸ਼ ਨੂੰ ਜਗਾਉਣਾ ਤੇ ਉਭਾਰਨਾ ਸਾਡਾ ਜ਼ਰੂਰੀ ਫ਼ਰਜ਼ ਹੈ ਪਰ ਜਦ ਕੁਕਰਮ ਅਤੇ ਅਤਿਆਚਾਰ ਕਰ ਕਰ ਕੇ ਜ਼ਾਲਮ ਦੇ ਅੰਦਰ ਜ਼ਮੀਰ ਅਤੇ ਮਨੁੱਖੀ-ਅੰਸ਼ ਦਾ ਖਾਤਮਾ ਹੋ ਜਾਏ ਅਤੇ ਉਹ ਮਨੁਖ ਹੀ ਨਾ ਰਹੇ ਸਗੋਂ ਬਿਨਾਂ ਪੂਛ ਅਤੇ ਸਿੰਗਾਂ ਦੇ ਨਿਰਾ ਪਸ਼ੂ ਬਣ ਜਾਏ ਤਦ ਉਸ ਅੱਗੇ ਸ਼ਾਂਤਮਈ ਦੇ ਜੌਹਰ ਖੋਲ੍ਹਣੇ ਵਿਅਰਥ ਹਨ। ਕੋਈ ਹੋਸ਼ ਵਾਲਾ ਮਨੁੱਖ ਬਲਦ ਜਾਂ ਮਹਿੰ ਦੇ ਸਾਹਮਣੇ ਆਪਣੀ ਛਾਤੀ ਨਹੀਂ ਡਾਹੁੰਦਾ, ਸਗੋਂ ਉਸ ਨੂੰ ਸਿੰਗਾਂ ਨਾਲ ਹਮਲਾ ਕਰਦਾ ਵੇਖ ਕੇ ਡੰਡਾ ਚੁਕ ਕੇ ਪਰ੍ਹਾਂ ਤਰਾਹ ਦਿੰਦਾ ਹੈ।

ਸਵਾਲ ਕੇਵਲ ਮਨੁੱਖੀ ਤਜਰਬੇ ਦਾ ਹੈ। ਕੀ ਇਹ ਸੱਚ ਨਹੀਂ ਕਿ ਮਨੁੱਖ ਕਈ ਵੇਰ ਇਖ਼ਲਾਕੀ ਅਤੇ ਜਿਹਨੀ ਹਾਲਤ ਵਿਚ ਇੰਨਾ ਡਿੱਗ ਪੈਂਦਾ ਹੈ ਕਿ ਉਸ ਵਿਚ ਮਨੁੱਖਤਾ ਦਾ ਕੋਈ ਗੁਣ (ਸਿਵਾਏ ਸ਼ਕਲ ਦੇ) ਨਹੀਂ ਰਹਿੰਦਾ ? ਜਦ ਤੋੜੀਂ ਮਨੁੱਖ ਦੇ ਅੰਦਰ ਅੰਨ੍ਹਾ ਕਰ ਦੇਣ ਵਾਲੇ ਕ੍ਰੋਧ, ਲੋਭ, ਮੋਹ ਦੇ ਵਲਵਲੇ ਮੌਜੂਦ ਹਨ, ਤਦ ਤਕ ਉਸ ਦਾ ਮਨੁੱਖ-ਪੁਣੇ ਤੋਂ ਡਿੱਗ ਕੇ ਪਸ਼ੂ-ਪੁਣੇ ਵਿਚ ਪੈ ਜਾਣਾ ਸੰਭਵ ਹੈ। ਮਨੁੱਖਤਾ ਬਹੁਤ ਉਨਤੀ ਕਰ ਚੁੱਕੀ ਹੈ ਤੇ ਉਨਤੀ ਕਰਦੀ ਰਹੇਗੀ ਅਤੇ ਕੋਮਲ ਅਹਿਸਾਸ ਦੇ ਨਾਲ ਸ਼ਾਂਤਮਈ ਦੀ ਵਰਤੋਂ ਵੀ ਵਧਦੀ ਜਾਏਗੀ ਪਰ ਇਸ ਤਰੱਕੀ ਦੇ ਬਾਵਜੂਦ ਅਜੇ ਇਸ ਤਜਰਬੇ ਦੀ ਅਣਹੋਂਦ ਨਹੀਂ ਕਿ ਮਨੁੱਖ ਮਨੁੱਖ ਉੱਤੇ ਅਤੇ ਕੌਮ ਕੌਮ ਉੱਤੇ ਅੰਨ੍ਹੀ ਹੋ ਕੇ 'ਕੁਤੇ ਮੂਹੀ' ਹੋ ਕੇ ਅਨਿਆਂ ਤੇ ਅੱਤਿਆਚਾਰ ਕਰਨ 'ਤੇ ਤੁਲ ਪਵੇ ਕੀ ਉਸ ਹਾਲਤ ਵਿਚ ਅਜਿਹੇ ਮਨੁੱਖ ਨੂੰ ਪਸ਼ੂ ਵਾਕਰ ਮੂਰਖ ਸਮਝ ਕੇ ਡੰਡੇ ਦੇ ਜ਼ੋਰ ਸਿੱਧਾ ਕਰਨਾ ਉਚਿਤ ਹੈ ਕਿ ਨਹੀਂ ? ਉਸੇ ਹਾਲਤ ਲਈ ਗੁਰੂ ਜੀ ਨੇ ਫੁਰਮਾਇਆ ਹੈ:

*ਮੂਰਖ ਗੰਢੁ ਪਵੈ ਮੁਹਿ ਮਾਰ ॥*

*(ਵਾਰ ਮਾਝ ਮਹਲਾ ੧, ਪੰਨਾ ੧੪੩)*

ਸ਼ੁਰੂ-ਸ਼ੁਰੂ ਵਿਚ ਮੁਗਲ ਰਾਜ ਇਤਨਾ ਜ਼ੋਰਾਂ 'ਤੇ ਨਹੀਂ ਸੀ, ਪਾਤਸ਼ਾਹ ਵੀ ਕੁਝ ਨਰਮ ਸੁਭਾ ਦੇ ਸਨ। ਸਿੱਖਾਂ ਦੀ ਗਿਣਤੀ ਤੇ ਜ਼ੋਰ ਵੀ ਕੋਈ ਬਹੁਤ ਅੱਖ ਵਿਚ ਚੁਭਣ

ਵਾਲਾ ਨਹੀਂ ਸੀ ਪਰ ਜਦ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਸਿੱਖ ਬਹੁਤ ਵਧ ਗਏ ਅਤੇ ਥਾਂ ਥਾਂ ਉਨ੍ਹਾਂ ਦੀਆਂ ਸੰਗਤਾਂ ਦੇ ਝੰਡੇ ਗੱਡੇ ਗਏ ਤਾਂ ਉਨ੍ਹਾਂ ਨੂੰ ਮਾਰ ਮੁਕਾਉਣ ਦੇ ਆਹਰ ਵੀ ਹੋਣ ਲੱਗੇ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਵੇਲੇ ਤੋਂ ਲੈ ਕੇ ਸਿੱਖਾਂ ਨੇ ਆਪਣੇ ਆਪ ਨੂੰ ਸੰਭਾਲਣਾ ਸ਼ੁਰੂ ਕੀਤਾ ਅਤੇ ਜ਼ੁਲਮ ਦਾ ਰਸਤਾ ਬੰਦ ਕਰਨ ਨੂੰ ਖਲੋ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਫ਼ੁਰਮਾਇਆ ਹੈ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥* (ਪੰਨਾ ੭੪)

ਭਾਵ ਇਹ ਕਿ ਹੁਣ ਰੱਬ ਦਾ ਹੁਕਮ ਹੋ ਗਿਆ ਹੈ ਕਿ ਕੋਈ ਕਿਸੇ ਨੂੰ ਦੁੱਖ ਨਹੀਂ ਦੇ ਸਕੇਗਾ। ਅਜਿਹਾ ਨਰਮਾਈ ਵਾਲਾ ਰਾਜ ਹੋਵੇਗਾ ਕਿ ਸਾਰੀ ਰਈਅਤ ਆਰਾਮ ਨਾਲ ਵਸੇਗੀ। ਇਸ ਦਾ ਮਤਲਬ ਸਿੱਖਾਂ ਲਈ ਇਹੋ ਸੀ ਕਿ ਅਸੀਂ ਕਿਸੇ ਵਲੋਂ ਕਿਸੇ ਉੱਤੇ ਜ਼ੁਲਮ ਨਹੀਂ ਹੋਣ ਦੇਣਾ। ਆਪਣੇ ਜ਼ੋਰ ਉੱਤੇ ਮਾਣ ਰੱਖਣ ਵਾਲੇ ਅੰਨ੍ਹੇ ਹੋਏ ਜ਼ਾਲਮਾਂ ਨੇ ਸੰਤ ਸੁਭਾ ਗੁਰੂ ਨੂੰ ਤਸੀਹੇ ਦੇ ਕੇ ਪਾਰ ਬੁਲਾ ਦਿੱਤਾ। ਛੇਵੇਂ ਗੁਰੂ ਸਾਹਿਬ ਨੇ ਆਪਣੇ ਬਚਾਉ ਦਾ ਇੰਤਜ਼ਾਮ ਕਰ ਲਿਆ। ਸਤਵੇਂ ਗੁਰੂ ਜੀ ਨੇ ਫ਼ੌਜਾਂ ਤਾਂ ਰੱਖੀਆਂ ਅਤੇ ਹਥਿਆਰ ਬੰਨ੍ਹ ਕੇ ਤਿਆਰ-ਬਰ-ਤਿਆਰ ਰਹਿਣ ਦੀ ਜਾਚ ਸਿੱਖੀ ਤੇ ਸਿਖਾਈ ਪਰ ਜਦ ਤਕ ਜੀਉਂਦੇ ਰਹੇ ਪੂਰਨ ਸ਼ਾਂਤਮਈ ਤਰੀਕੇ ਨਾਲ ਰਹੇ ਅਤੇ ਫੌਜ ਦਾ ਟਾਕਰਾ ਫੌਜ ਨਾਲ ਕੀਤਾ। ਹਾਂ ਬਾਦਸ਼ਾਹ ਨਾਲ ਨਾ-ਮਿਲਵਰਤਣ ਰੱਖੀ ਅਤੇ ਉਸ ਦਾ ਮੂੰਹ ਵੇਖਣਾ ਵੀ ਪਸੰਦ ਨਾ ਕੀਤਾ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਵੀ ਇਉਂ ਹੀ ਕੀਤਾ। ਪੂਰਨ ਸ਼ਾਂਤਮਈ ਉਹੀ ਕਰ ਸਕਦਾ ਹੈ ਜਿਹੜਾ ਹੋਂਦੇ ਤਾਣ ਨਿਤਾਣਾ ਹੋਵੇ। ਬਾਹੂਬਲ ਤੋਂ ਸੱਖਣੇ ਲੋਕਾਂ ਦਾ ਸ਼ਾਂਤੀ ਕੂਕਣਾ ਆਪਣੀ ਕਮਜ਼ੋਰੀ ਉੱਤੇ ਪਰਦਾ ਪਾਉਣਾ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਵੀ ਪੂਰਨ ਸ਼ਾਂਤੀ ਵਰਤ ਕੇ ਸਿਰ ਦੇ ਦਿੱਤਾ, ਪਰ ਅੱਗੋਂ ਹੱਥ ਨਹੀਂ ਚੁਕਿਆ। ਜਦ ਉਨ੍ਹਾਂ ਦੇ ਸਾਹਮਣੇ ਸਵਾਲ ਪੇਸ਼ ਹੋਇਆ ਕਿ ਇਤਨੇ ਵੱਡੇ ਸ਼ਾਹੀ ਅੱਤਿਆਚਾਰ ਤੋਂ ਨਿਤਾਣੇ ਤੇ ਨਿਹੱਥੇ ਹਿੰਦ ਨੂੰ ਕਿਵੇਂ ਬਚਾਇਆ ਜਾਵੇ ਤਾਂ ਉਨ੍ਹਾਂ ਨੇ ਫੌਜਾਂ ਬਣਾ ਕੇ ਲੜਨ ਦੀ ਥਾਂ ਇਹੋ ਗੁਰ ਦੱਸਿਆ ਕਿ ਜੇ ਕੇਵਲ ਇੱਕ ਸਭ ਤੋਂ ਪਵਿੱਤਰ ਹਸਤੀ ਆਪਣਾ ਬਲੀਦਾਨ ਦੇ ਦੇਵੇ ਤਾਂ ਹਿੰਦ ਬਚ ਸਕਦਾ ਹੈ। ਉਹ ਆਪ ਕਿਵੇਂ ਕਹਿੰਦੇ ਕਿ ਮੈਂ ਸਭ ਤੋਂ ਪਵਿੱਤਰ ਹਾਂ। ਸੋ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਕਿਹਾ ਕਿ ਤੁਹਾਡੇ ਕੋਲੋਂ ਕਿਹੜਾ ਵਧੇਰੇ ਪਵਿੱਤਰ ਹੋ ਸਕਦਾ ਹੈ ? ਤੁਸੀਂ ਹੀ ਆਪਣੇ ਆਪ ਨੂੰ ਕੁਰਬਾਨ ਕਰ ਦਿਉ। ਉਨ੍ਹਾਂ ਦੀ ਕੁਰਬਾਨੀ ਮਗਰੋਂ ਇਹ ਜ਼ਰੂਰੀ ਸਮਝਿਆ ਗਿਆ ਕਿ ਸ਼ਾਂਤਮਈ ਦੀ ਪਾਲਿਸੀ ਨੇਕੀ ਤੇ ਸ੍ਵੈ-ਰੱਖਿਆ ਲਈ ਕਾਫ਼ੀ ਨਹੀਂ, ਤਲਵਾਰ ਦੀ ਵਰਤੋਂ ਜ਼ਰੂਰੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਬਤ ਮਹਾਤਮਾ ਗਾਂਧੀ ਦਾ ਕਹਿਣਾ ਕਿ ਉਨ੍ਹਾਂ ਨੇ ਤਲਵਾਰ ਦੀ ਵਰਤੋਂ ਕਿਸੇ ਹਾਲਾਤ ਵਿਚ ਵੀ ਜਾਇਜ਼ ਨਹੀਂ ਸਮਝੀ, ਸਚਾਈ ਦਾ ਖ਼ੂਨ ਕਰਨਾ ਹੈ। ਕੀ ਉਨ੍ਹਾਂ ਨੇ ਆਪ ਤਲਵਾਰ ਨਹੀਂ ਵਰਤੀ ? ਕੀ ਉਨ੍ਹਾਂ ਨੇ ਇਹ ਨਹੀਂ ਕਿਹਾ:

*ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ॥*

ਜਦ ਕੰਮ ਕਿਸੇ ਵੀ ਹੀਲੇ ਦੇ ਨਾਲ ਨਾ ਨਿਕਲੇ, ਤਦ ਤਲਵਾਰ ਨੂੰ ਵਰਤਣਾ ਹਲਾਲ ਹੈ। ਕੀ ਉਹ ਰੱਬ ਤੋਂ ਇਹ ਵਰ ਨਹੀਂ ਮੰਗਦੇ :

*ਜਬ ਆਵ ਕੀ ਅਉਧ ਨਿਦਾਨ ਬਨੈ*
*ਅਤਿ ਹੀ ਰਣ ਮੈ ਤਬ ਜੂਝ ਮਰੋਂ॥*

ਇਹ ਗੱਲ ਤਾਂ ਨਿਸਚੇ ਕਰਕੇ ਠੀਕ ਹੈ ਕਿ ਗੁਰੂ ਜੀ ਨੇ ਸ਼ਾਂਤਮਈ ਤਰੀਕਾ ਮੁਖ ਰੱਖਿਆ ਹੈ ਪਰ ਜਦ ਪੂਰਨ ਸ਼ਾਂਤੀ ਤੋਂ ਸੇਵਾ ਤੇ ਨੇਕੀ ਵਾਲਾ ਮਨੋਰਥ ਪੂਰਾ ਹੁੰਦਾ ਨਾ ਦਿੱਸੇ ਤਾਂ ਉਸ ਹਾਲਤ ਵਿਚ ਤਲਵਾਰ ਦਾ ਵਰਤਣਾ ਜਾਇਜ਼ ਹੈ। ਹਥਿਆਰ ਇਸ ਲਈ ਆਪਣੇ ਪਾਸੋਂ ਕਦੀ ਨਹੀਂ ਅਲਹਿਦਾ ਕਰਨੇ ਚਾਹੀਦੇ ਕਿਉਂਕਿ ਕੀ ਪਤਾ ਹੈ ਕਿ ਕਿਸ ਵੇਲੇ ਕਿਸੇ ਪਾਪ ਨਾਲ ਅੰਨ੍ਹੇ ਹੋਏ ਮਨੁੱਖ ਨਾਲ ਵਾਸਤਾ ਪੈ ਜਾਏ। ਉਸ ਵੇਲੇ ਹਥਿਆਰ ਦੀ ਵਰਤੋਂ ਸਿੱਖਣੀ ਸ਼ੁਰੂ ਕਰਨੀ ਆਪਣੇ ਆਪ ਨੂੰ ਧੋਖਾ ਦੇਣਾ ਹੈ। ਅੱਗ ਲਗਿਆਂ ਖੂਹ ਨਹੀਂ ਪੁੱਟ ਹੁੰਦੇ। ਬੇਤਿਆਰੀ ਵਿਚ ਦੁਸ਼ਮਣ ਆ ਪਏ ਤਾਂ ਕੀ ਕਰੀਏ ?

ਅੱਜ ਦੇ ਸਮੇਂ ਵਿਚ ਸਿੱਖਾਂ ਨੇ ਪੂਰਨ ਸ਼ਾਂਤਮਈ ਅਖ਼ਤਿਆਰ ਕੀਤੀ ਹੋਈ ਹੈ। ਜਿਥੋਂ ਤੋੜੀਂ ਸਰਕਾਰ ਤੋਂ ਅਧਿਕਾਰ ਲੈਣ ਦਾ ਸਵਾਲ ਹੈ, ਉਨ੍ਹਾਂ ਨੇ ਅੰਗਰੇਜ਼ ਵੇਲੇ ਤੋਂ ਹੀ ਹਥਿਆਰ ਨਾ ਚੁੱਕਣ ਦਾ ਫ਼ੈਸਲਾ ਕੀਤਾ ਹੋਇਆ ਹੈ। ਉਨ੍ਹਾਂ ਦੀ ਸ਼ਾਂਤਮਈ ਕਿਸੇ ਹੋਰ ਵੀ ਸ਼ਾਂਤਮਈ ਤੋਂ ਘੱਟ ਸ਼ੁਧ ਨਹੀਂ, ਸਗੋਂ ਮਿ: ਐਂਡਰੀਊਜ਼ ਦੇ ਕਥਨ ਅਨੁਸਾਰ ਗੁਰੂ ਕੇ ਬਾਗ਼ ਦੇ ਮੋਰਚੇ ਵਿਚ ਸਿੱਖਾਂ ਦੀ ਸਤਿਆਗ੍ਰਹਿ ਇਤਨੀ ਸ਼ਾਂਤਮਈ ਸੀ ਕਿ ਉਸ ਨੂੰ ਮੁੜ ਈਸਾ ਜੀ ਸੂਲੀ ਉੱਤੇ ਚੜ੍ਹਦੇ ਦਿੱਸਦੇ ਸਨ। ਸਿੱਖਾਂ ਦਾ ਵਤੀਰਾ ਇਸ ਗੱਲ ਦੀ ਗਵਾਹੀ ਹੈ ਕਿ ਉਨ੍ਹਾਂ ਦੇ ਦਿਲ ਵਿਚ ਯਕੀਨ ਹੈ ਕਿ ਸਰਕਾਰ ਇੰਨੀ ਬੇਦਰਦ ਨਹੀਂ, ਤਾਕਤ ਦੇ ਵਿਚ ਅੰਨ੍ਹੀ ਨਹੀਂ, ਇਸ ਦੇ ਅੰਦਰ ਜ਼ਮੀਰ ਹੈ, ਘੱਟ ਤੋਂ ਘੱਟ ਪਬਲਿਕ ਦੀ ਆਵਾਜ਼ ਦੀ ਕਦਰ ਹੈ ਜਿਸ ਨੂੰ ਅਸੀਂ ਅਤਿਆਚਾਰ ਸਹਿ ਕੇ ਜਗਾ ਸਕਦੇ ਹਾਂ। ਮੁਗ਼ਲਾਂ ਦੇ ਵੇਲੇ ਪਬਲਿਕ ਰਾਏ ਨਹੀਂ ਸੀ ਹੋਇਆ ਕਰਦੀ। ਹੁਣ ਪਬਲਿਕ ਰਾਏ ਦਾ ਸਤਿਕਾਰ ਇਕ ਨਵੀਂ ਚੀਜ਼ ਹੈ ਜੋ ਫ਼ੌਜਾਂ ਦਾ ਕੰਮ ਦੇ ਸਕਦੀ ਹੈ। ਇਸ ਲਈ ਅੱਜ-ਕੱਲ੍ਹ ਪੂਰਨ ਸ਼ਾਂਤਮਈ ਤਰੀਕੇ ਨਾਲ ਦੁੱਖ-ਤਸੀਹੇ ਸਹਿ ਕੇ ਅਸੀਂ ਅਨਿਆਂ ਕਰਨ ਵਾਲੇ ਦੇ ਦਿਲ ਨੂੰ ਨਰਮ ਕਰ ਸਕਦੇ ਹਾਂ। ਉਸ ਦੀ ਆਤਮਾ ਨੂੰ ਜਗਾ

ਸਕਦੇ ਹਾਂ। ਜੇ ਉਸ ਦੀ ਆਤਮਾ ਨਾ ਜਾਗੇ ਤਾਂ ਪਬਲਿਕ ਰਾਏ ਨੂੰ ਜਗਾ ਕੇ ਉਸ ਉੱਤੇ ਇਤਨਾ ਜ਼ੋਰ ਪਾ ਸਕਦੇ ਹਾਂ ਕਿ ਬਾਹੂਬਲ ਨਾਲ ਟਾਕਰਾ ਕਰਨ ਦੀ ਲੋੜ ਨਾ ਪਵੇ ਪਰ ਇਹ ਫੇਰ ਹੀ ਸੰਭਵ ਹੈ ਕਿ ਕਦੀ ਸਾਨੂੰ ਅਜਿਹੇ ਜ਼ਾਲਮ ਨਾਲ ਟਾਕਰਾ ਆ ਪਵੇ ਜੋ ਆਪਣੀ ਬਹੁ-ਸੰਮਤੀ ਨਾਲ ਸਾਡੀ ਕੌਮ ਦੀ ਅਣਖ ਨੂੰ, ਸਾਡੀ ਬੋਲੀ, ਸਾਡੇ ਕਲਚਰ ਨੂੰ ਕੁਚਲ ਕੇ ਸਾਡੀ ਹੋਂਦ ਨੂੰ ਹੀ ਮਿਟਾ ਦੇਣ ਦਾ ਆਹਰ ਕਰਨ ਲੱਗ ਪਵੇ। ਉਸ ਹਾਲਤ ਵਿਚ ਦੇਸ਼ ਦੀਆਂ ਫ਼ੌਜਾਂ ਵਿਚ ਸਾਡੀ ਗਿਣਤੀ ਕਾਫ਼ੀ ਹੋਣੀ ਚਾਹੀਦੀ ਹੈ ਤਾਂ ਜੋ ਸਾਡੀ ਹਸਤੀ ਨੂੰ ਕੋਈ ਕੁਚਲਣ ਦਾ ਹੀਆ ਨਾ ਕਰੇ। ਖ਼ਾਸ ਕਰਕੇ ਜੇ ਮੁਲਕ ਦੀ ਹਾਲਤ ਡਾਵਾਂ-ਡੋਲ ਹੋਵੇ ਅਤੇ ਮੁਲਕ ਦੇ ਅੰਦਰੋਂ ਵਹਿਸ਼ੀ ਲੋਕ ਜਿਨ੍ਹਾਂ ਦਾ ਕਦੇ ਵੀ ਘਾਟਾ ਨਹੀਂ ਰਿਹਾ ਯਾ ਸਰਹੱਦ ਪਾਰ ਦੀ ਸਦੀਆਂ ਤੋਂ ਬਣੀ ਵਹਿਸ਼ੀ ਖੋ ਦੇ ਕਾਰਨ ਪਠਾਣ ਰਾਸ਼ੇ ਸਾਡੇ ਘਰਾਂ ਦੀ ਇੱਜ਼ਤ ਉੱਤੇ ਆ ਪੈਣ ਤਾਂ ਉਨ੍ਹਾਂ ਦੀ ਰੂਹ ਜਗਾਉਣ ਲਈ ਸ਼ਾਂਤਮਈ ਵਰਤਣੀ ਨਿਰੀ ਮੂਰਖਤਾ ਹੈ, ਨਿਰਲੱਜਤਾ ਹੈ। ਉਸ ਹਾਲਤ ਵਿਚ ਫੌਜ ਦਾ ਵਰਤਣਾ ਜ਼ਰੂਰੀ ਹੈ। ਆਮ ਲੋਕਾਂ ਨੂੰ ਵੀ ਇਹੋ ਜਿਹੇ ਵੇਲੇ ਸ੍ਵੈ-ਰੱਖਿਆ ਲਈ ਹਥਿਆਰ-ਬੰਦ ਹੋਣਾ ਚਾਹੀਦਾ ਹੈ।

ਹਥਿਆਰ-ਬੰਦ ਹੋਣ ਤੋਂ ਕਤਰਾਉਣਾ ਇਕ ਹਾਸੋਹੀਣੀ ਜਿਹੀ ਗੱਲ ਵੀ ਹੈ। ਜਦ ਸ਼ਾਂਤਮਈ ਦੇ ਪ੍ਰਚਾਰਕ ਹੱਥ-ਪੈਰ ਵਰਤਦੇ ਹਨ ਅਤੇ ਦੁਖਦਾਈ ਕੰਡਿਆਂ, ਜਨੌਰਾ ਅਤੇ ਮਨੁੱਖਾਂ ਵਲੋਂ ਨਿਤ ਹੁੰਦੇ ਹਮਲਿਆਂ ਨੂੰ ਰੋਕਣ ਦੇ ਆਹਰ ਕਰਦੇ ਹਨ, ਘੱਟੋ-ਘੱਟ ਖ਼ਾਹਿਸ਼ ਤਾਂ ਕਰਦੇ ਹਨ ਪਰ ਜੇ ਬਹੁਤ ਸਾਰੇ ਹੱਥਾਂ ਨੂੰ ਜਥੇਬੰਦ ਕਰਕੇ ਡਾਂਗਾਂ ਤੇ ਤਲਵਾਰਾਂ ਨਾਲ ਵਧੇਰੇ ਜ਼ੋਰਦਾਰ ਬਣਾਉਣਾ ਚਾਹੀਏ ਤਾਂ ਤਸ਼ੱਦਦ ਦੀ ਸ਼ਕਲ ਬਣ ਜਾਂਦੀ ਹੈ।

ਅਸਲ ਗੱਲ ਇਹ ਹੈ ਕਿ ਹਿੰਦੁਸਤਾਨ ਦੇ ਲੋਕਾਂ ਵਿਚ ਇਕ ਆਮ ਬੀਮਾਰੀ ਹੈ ਕਿ 'ਵਸੀਲੇ' ਨੂੰ ਵਰਤ-ਵਰਤ ਕੇ ਕੁਝ ਚਿਰ ਪਿਛੋਂ ਉਸੇ ਨੂੰ 'ਮਨੋਰਥ' ਮੰਨ ਲੈਂਦੇ ਹਨ। ਪਾਠ, ਜਪ, ਤਪ, ਤੀਰਥ ਇਸ਼ਨਾਨ ਆਦਿ ਕਰਮ ਇਸ ਲਈ ਦ੍ਰਿੜ੍ਹਾਏ ਗਏ ਹਨ ਕਿ ਮਨੁੱਖ ਦੀ ਬਿਰਤੀ ਨੂੰ ਧਰਮ ਕਮਾਉਣ, ਹਰੀ ਨਾਲ ਜੁੜਨ ਅਤੇ ਸੇਵਾ ਤੇ ਕੁਰਬਾਨੀ ਲਈ ਤਿਆਰ ਹੋਣ ਦਾ ਉੱਦਮ ਮਿਲੇ ਪਰ ਲੋਕਾਂ ਨੇ ਇਨ੍ਹਾਂ ਸਾਧਨਾਂ ਨੂੰ ਧਰਮ ਦਾ ਮਨੋਰਥ ਹੀ ਮੰਨ ਲਿਆ ਹੁੰਦਾ ਹੈ ਅਤੇ ਇਨ੍ਹਾਂ ਤੋਂ ਅਗਾਂਹ ਚੱਲ ਕੇ ਅਮਲੀ ਸੇਵਾ ਵੱਲ ਨਹੀਂ ਝੁਕਦੇ। ਇਸੇ ਤਰ੍ਹਾਂ ਜੀਵਨ ਦਾ ਮਨੋਰਥ ਤਾਂ ਸੇਵਾ ਹੈ, ਨੇਕੀ ਦੀ ਸੰਭਾਲ, ਘਰ ਤੇ ਦੇਸ਼ ਦੀਆਂ ਪਵਿੱਤਰ ਚੀਜ਼ਾਂ ਤੇ ਹਸਤੀਆਂ ਦੀ ਇੱਜ਼ਤ ਕਾਇਮ ਰੱਖਣੀ ਹੈ। ਇਸ ਮਨੋਰਥ ਦੀ ਸਿਧੀ ਲਈ ਤਨ, ਮਨ, ਧਨ ਨੂੰ ਵਰਤਣਾ ਹੈ। ਤਨ, ਮਨ, ਧਨ ਦਾ ਵਰਤਣਾ ਇਕ ਵਸੀਲਾ ਹੈ, ਮਨੋਰਥ ਨਹੀਂ ਪਰ ਅਸੀਂ ਪੁਰਾਣੀ ਬਿਰਤੀ ਦੇ ਸ਼ਿਕਾਰ ਹੋਏ ਹੋਏ ਵਸੀਲੇ ਨੂੰ ਹੀ ਮੁਖ ਰੱਖਣ ਲਈ ਤਿਆਰ ਹੋ ਪੈਂਦੇ ਹਾਂ

ਅਤੇ ਮਨੋਰਥ ਨੂੰ ਪਿਛਾਂਹ ਸੁੱਟ ਦਿੰਦੇ ਹਾਂ। ਸ਼ਾਂਤਮਈ ਜਾਂ ਬਾਹੂਬਲ ਦੀ ਵਰਤੋਂ ਵਸੀਲਾ ਹੈ। ਜੇ ਇਸਤਰੀ-ਬੱਚਿਆਂ ਦੀ ਇੱਜ਼ਤ ਕਿਸੇ ਕਾਮਵੱਸ ਵਹਿਸ਼ੀ ਪਾਸੋਂ ਇਕ ਮੁੱਕਾ ਜਾਂ ਡਾਂਗ ਮਾਰ ਕੇ ਬਚ ਸਕਦੀ ਹੈ, ਤਾਂ ਮੈਂ ਕੇਵਲ ਇਸ ਲਈ ਇਹ ਹਥਿਆਰ ਨਾ ਵਰਤਾਂ ਕਿ ਇਹ ਹਥਿਆਰ ਹਨ, ਨਿਰੀ ਬੱਚਿਆਂ ਵਾਲੀ ਅੜੀ ਹੈ। ਇਉਂ ਤਾਂ ਅੱਖਾਂ ਨੂੰ ਕੰਡਿਆਂ ਤੋਂ ਬਚਾਉਣ ਲਈ ਝਿੰਮਣੀਆਂ ਵੀ ਨਹੀਂ ਵਰਤਣੀਆਂ ਚਾਹੀਦੀਆਂ, ਨਾ ਹੀ ਮੱਖੀ ਨੂੰ ਮੂੰਹ ਵਿਚ ਪੈਣ ਤੋਂ ਰੋਕਣ ਲਈ ਬੁਲ੍ਹ ਹਿਲਾਉਣੇ ਚਾਹੀਦੇ ਹਨ।

ਸਿੱਖਾਂ ਨੂੰ ਗੁਰੂ ਸਾਹਿਬਾਨ ਦੀ ਮਿਸਾਲ ਤੇ ਸਿਖਿਆ ਉੱਤੇ ਅਮਲ ਕਰਨਾ ਚਾਹੀਦਾ ਹੈ ਤੇ ਨਿਰੀਆਂ ਦਿਮਾਗੀ ਘੁੰਤਰਾਂ ਕੱਢਣ ਵਾਲੇ ਫ਼ਿਲਾਸਫਰਾਂ ਦੇ ਇਸ਼ਾਰਿਆਂ ਉੱਤੇ ਨਹੀਂ ਚੱਲਣਾ ਚਾਹੀਦਾ।